# ਦੇਸ਼-ਵਿਦੇਸ਼ ਦੇ ਗੁਰਦਵਾਰਿਆਂ ਦਾ ਪ੍ਰਬੰਧਕੀ ਢਾਂਚਾ ਅਤੇ ਪ੍ਰਚਾਰਕ ਸ਼੍ਰੇਣੀ



ਗਿਆਨੀ ਸੰਤ ਸਿੰਘ ਮਸਕੀਨ

੧ੴ ਸਤਿਗੁਰ ਪ੍ਰਸਾਦਿ ॥

ਦੇਸ਼-ਵਿਦੇਸ਼ ਦੇ

# ਗੁਰਦਵਾਰਿਆਂ ਦਾ ਪ੍ਰਬੰਧਕੀ ਢਾਂਚਾ

ਅਤੇ

# ਪ੍ਰਚਾਰਕ ਸ਼੍ਰੇਣੀ

ਲੇਖਕ :

ਗਿ: ਸੰਤ ਸਿੰਘ 'ਮਸਕੀਨ'

ਪ੍ਰਕਾਸ਼ਕ :

ਗੁਰ ਜੋਤੀ ਐਂਟਰਪ੍ਰਾਈਜ਼ਜ਼

DESH VIDESH DE
GURDWARIAN DA PRABANDHAKI DHANCHA
ATE PRACHARAK SHRENI

*by*

GIANI SANT SINGH "MASKEEN"



ਪਹਿਲੀ ਵਾਰ ਜਨਵਰੀ 1999
ਤੀਜੀ ਵਾਰ ਨਵੰਬਰ 2004
ਚੌਥੀ ਵਾਰ ਜਨਵਰੀ 2006
ਪੰਜਵੀਂ ਵਾਰ ਨਵੰਬਰ 2009

**ਮੁੱਲ : 55-00 ਰੁਪਏ**

*ਮਿਲਣ ਦੇ ਪਤੇ :*

**ਗੁਰ ਜੋਤੀ ਐਂਟਰਪ੍ਰਾਈਜ਼ਜ਼**

ਰੋਡ ਨੰ: 2, ਅਲਵਰ - 301 001
ਫ਼ੋਨ : 0144-2344312, 2331313

**ਸਿੰਘ ਬ੍ਰਦਰਜ਼**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ - 143 006

S.C.O. 223-24, ਸਿਟੀ ਸੈਂਟਰ, ਅੰਮ੍ਰਿਤਸਰ - 143 001
E-mail : singhbro@vsnl.com
Website : www.singhbrothers.com

*ਪ੍ਰਕਾਸ਼ਕ :*

ਗੁਰ ਜੋਤੀ ਐਂਟਰਪ੍ਰਾਈਜ਼ਜ਼
ਰੋਡ ਨੰ: 2, ਅਲਵਰ - 301 001
ਫ਼ੋਨ : 0144-2344312, 2331313
E-mail : gurjyoti@sancharnet.in

*ਪ੍ਰਿੰਟਰਜ਼ :*

ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

# ਤਤਕਰਾ

# ਮੁਖਬੰਧ

ਚਾਲੀ ਸਾਲ ਦੇ ਪ੍ਰਚਾਰਕ ਜੀਵਨ ਵਿਚ ਮੈਂ ਪ੍ਰਚਾਰ ਤੇ ਪ੍ਰਬੰਧ ਦੇ ਸੰਬੰਧ ਵਿਚ ਜੋ ਦੇਖਿਆ ਹੈ, ਸਮਝਿਆ ਹੈ, ਉਸ ਨੂੰ ਇਸ ਪੁਸਤਕ ਵਿਚ ਕਲਮਬੰਦ ਕਰਨ ਦੀ ਕੋਸ਼ਿਸ਼ ਕੀਤੀ ਹੈ। ਰਾਜਨੀਤੀ ਤੇ ਸੁਆਰਥ ਸਿੱਧੀ ਦੇ ਆਧਾਰ 'ਤੇ ਖੜਾ ਇਹ ਪ੍ਰਬੰਧਕੀ ਢਾਂਚਾ, ਗੁਰਮਤਿ ਪ੍ਰਚਾਰ ਦੇ ਬਿਲਕੁਲ ਅਨੁਕੂਲ ਨਹੀਂ ਹੈ। ਦਿਸ਼ਾਹੀਣ ਤੇ ਸਿਰਫ਼ ਉਪਜੀਵਕਾ ਨੂੰ ਮੁੱਖ ਰੱਖ ਕੇ ਚੱਲ ਰਿਹਾ ਪ੍ਰਚਾਰਕ ਢਾਂਚਾ, ਪ੍ਰਚਾਰ ਦੇ ਸੰਬੰਧ ਵਿਚ ਅਸਫਲ ਹੈ। ਸੰਗਤ ਦੀ ਬਹੁ-ਗਿਣਤੀ ਛੋਟੇ ਛੋਟੇ ਧਾਰਮਿਕ ਧੜਿਆਂ ਵਿਚ ਵੰਡੀ ਪਈ ਹੈ ਔਰ ਕੁਛ ਵਿਅਕਤੀਗਤ ਗੁਰੂਆਂ ਦੇ ਚੱਕਰ ਵਿਚ ਫਸੀ ਹੋਈ ਹੈ। ਕੁਛ ਗੁਰਮਤਿ-ਹਿਤੈਸ਼ੀ ਸੂਝ-ਬੂਝ ਰੱਖਣ ਵਾਲੇ ਇਸ ਬੀਮਾਰ ਢਾਂਚੇ ਨੂੰ ਮਹਿਸੂਸ ਤਾਂ ਕਰਦੇ ਹਨ ਪਰ ਸਹੀ ਇਲਾਜ ਕੀ ਹੈ, ਇਹ ਸਮਝਣ ਤੋਂ ਅਸਮਰੱਥ ਹਨ। ਇਲਾਜ ਕਿਵੇਂ ਲੱਭਿਆ ਜਾਏ, ਇਹ ਵੀ ਸਮਝਣ ਤੋਂ ਅਸਮਰੱਥ ਹਨ ਅਤੇ ਇਲਾਜ ਲੱਭਣ ਲਈ ਉਤਸ਼ਾਹਤ ਨਹੀਂ ਹਨ। ਮੈਂ ਪਹਿਲੀ ਦਫ਼ਾ ਕਲਮ ਰਾਹੀਂ ਸਾਰੇ ਹਾਲਾਤ ਸੰਗਤਾਂ ਦੇ ਸਾਹਮਣੇ ਰੱਖਣ ਦੀ ਨਿਮਾਣੀ ਜਿਹੀ ਕੋਸ਼ਿਸ਼ ਕਰ ਰਿਹਾ ਹਾਂ ਤਾਂਕਿ ਲਿਖੇ ਹੋਏ ਸਮਾਧਾਨ ਨੂੰ ਅਪਣਾ ਕੇ ਕੋਈ ਉਤਸ਼ਾਹ-ਜਨਕ ਢਾਂਚਾ ਤਿਆਰ ਹੋਵੇ, ਜੋ ਇਸ ਬੀਮਾਰ ਢਾਂਚੇ ਨੂੰ ਤੰਦਰੁਸਤ ਕਰ ਸਕੇ।

ਮੇਰੀ ਕਿਸੇ ਨਾਲ ਇਸ ਸੰਬੰਧ ਵਿਚ ਜ਼ਾਤੀ ਰੰਜਸ਼ ਨਹੀਂ ਹੈ, ਸਿਰਫ਼ ਕੌਮੀ ਤੇ ਧਾਰਮਿਕ ਦਰਦ ਨੂੰ ਮੁਖ ਰੱਖ ਕੇ ਇਹ ਪੁਸਤਕ ਲਿਖੀ ਹੈ। ਪਾਠਕਜਨ ਉਤਸ਼ਾਹੀ ਸੁਧਾਰਕ ਤੇ ਪ੍ਰਚਾਰਕ ਪੈਦਾ ਕਰ ਸਕਣ; ਕੇਵਲ ਇਹ ਹੀ ਮਨੋਰਥ ਹੈ। ਸਤਿਗੁਰੂ ਜੀ ਆਪਣੀ ਅਗੰਮੀ ਤੇ ਗ਼ੈਬੀ ਸ਼ਕਤੀ ਸੁਧਾਰਕ ਲਹਿਰ ਨੂੰ ਪ੍ਰਦਾਨ ਕਰਨ, ਇਹ ਹੀ ਅਰਦਾਸ ਹੈ। ਲਿਖਤ ਨੂੰ ਸਹੀ ਢੰਗ ਨਾਲ ਸੁਧਾਰ ਕੇ, ਸਾਰੀ ਕਿਤਾਬ ਦੁਬਾਰਾ ਲਿਖਣ ਵਿਚ ਗਿਆਨੀ ਬਲਵਿੰਦਰ ਸਿੰਘ (ਵੈਨਕੂਵਰ) ਨੇ ਅਥਾਹ ਮਿਹਨਤ ਕੀਤੀ ਹੈ, ਜੋ ਅਤਿਅੰਤ ਸ਼ਲਾਘਾਯੋਗ ਹੈ।

**ਗਿਆਨੀ ਸੰਤ ਸਿੰਘ ਮਸਕੀਨ**

ਸੀਸ ਗਰਾਂ,
ਅਲਵਰ (ਰਾਜਸਥਾਨ)

ੴ ਵਾਹਿਗੁਰੂ ਜੀ ਕੀ ਫ਼ਤਹਿ॥

# ਭੂਮਿਕਾ

ਗਿਆਨੀ ਸੰਤ ਸਿੰਘ ਜੀ ਮਸਕੀਨ ਪੰਥ ਦੇ ਸਿਰਮੌਰ ਵਿਦਵਾਨ ਹਨ। ਆਪ ਨੇ ਦੇਸ਼ਾਂ-ਵਿਦੇਸ਼ਾਂ ਵਿਚ ਕਥਾ-ਲੈਕਚਰਾਂ ਰਾਹੀਂ ਗੁਰ-ਸ਼ਬਦ ਦੀ ਐਸੀ ਗੂੰਜ ਪੈਦਾ ਕੀਤੀ ਹੈ ਕਿ ਅਨੇਕਾਂ ਭੁੱਲੜਾਂ ਨੂੰ ਮਾਰਗ ਦੀ ਸੋਝੀ ਪਈ ਹੈ ਤੇ ਉਹ ਗੁਰੂ ਦੇ ਲੜ ਲੱਗੇ ਹਨ। ਆਪਦੀ ਰਸਨਾ ਤੇ ਹਿਰਦੇ ਵਿਚ ਬਾਣੀ ਦਾ ਵਾਸਾ ਹੈ। ਗੁਰ-ਸੰਗਤ ਵਿਚ ਜਦੋਂ ਆਪ ਗੁਰ-ਸ਼ਬਦ ਦੀ ਰਸ-ਭਰਪੂਰ ਵਿਚਾਰ ਕਰਦੇ ਹਨ ਤਾਂ ਸੰਗਤ ਮੰਤਰ-ਮੁਗਧ ਹੋ ਜਾਂਦੀ ਹੈ, ਘੜੀਆਂ ਰੁਕ ਜਾਂਦੀਆਂ ਹਨ ਤੇ ਰਾਹੀਆਂ ਦੇ ਪੈਰ ਰੁਕ ਜਾਂਦੇ ਹਨ।

ਮਸਕੀਨ ਜੀ ਨੇ ਸੰਗਤ ਸਨਮੁਖ ਕਥਾ-ਲੈਕਚਰਾਂ ਦੀ ਛਹਿਬਰ ਤਾਂ ਲਾਈ ਹੀ ਹੈ, ਪਰ ਉਹ ਗੁਰਮਤਿ ਲਿਖਤ ਰਾਹੀਂ ਵੀ ਗੁਰਬਾਣੀ ਦੇ ਪ੍ਰਚਾਰ ਦਾ ਅਨੂਠਾ ਕਾਰਜ ਕਰ ਰਹੇ ਹਨ। ਪਹਿਲਾਂ ਵੀ ਉਨ੍ਹਾਂ ਦੀਆਂ ਕਾਫ਼ੀ ਪੁਸਤਕਾਂ ਛਪ ਚੁੱਕੀਆਂ ਹਨ। ਹੱਥਲੀ ਪੁਸਤਕ ਗੁਰਮਤਿ ਪ੍ਰਚਾਰ ਸੰਬੰਧੀ ਉਨ੍ਹਾਂ ਦੇ ਤਜਰਬਿਆਂ ਦਾ ਨਿਚੋੜ ਹੈ।

ਹਕ਼ੀਕ਼ਤ ਇਹੀ ਹੈ ਕਿ ਗੁਰਦੁਆਰਿਆਂ ਵਿਚ ਗੁਰਮਤਿ ਦੀ ਗੱਲ ਨਹੀਂ ਹੋ ਰਹੀ, ਰਾਜਨੀਤੀ ਚੱਲ ਰਹੀ ਹੈ। ਪ੍ਰਚਾਰਕ ਤੇ ਰਾਗੀ ਸ਼੍ਰੇਣੀ ਵੀ ਮਾਇਆ ਦੇ ਚੱਕਰ ਵਿਚ ਫਸੀ ਪਈ ਹੈ। ਹਰ ਪਾਸੇ ਨਿਘਾਰ ਦੀ ਦਸ਼ਾ ਵੇਖ ਕੇ ਮਸਕੀਨ ਜੀ ਵਰਗੇ ਪੰਥ-ਦਰਦੀ ਦਾ ਚਿੰਤਤ ਹੋਣਾ ਲਾਜ਼ਮੀ ਹੈ। ਉਨ੍ਹਾਂ ਨੇ ਆਪਣੇ ਨਿੱਜੀ ਤਜਰਬਿਆਂ ਦੇ ਆਧਾਰ 'ਤੇ ਇਸ ਨਿਘਰਦੀ ਦਸ਼ਾ ਦਾ ਬਿਓਰਾ ਦਿੱਤਾ ਹੈ ਤੇ ਆਪਣੇ ਵੱਲੋਂ ਆਤਮ-ਰਸੀ ਤੇ ਨਾਮ ਅਭਿਆਸੀ ਜੀਊੜਿਆਂ ਨੂੰ ਗੁਰਦੁਆਰਾ ਪ੍ਰਬੰਧ ਵਿਚ ਸ਼ਾਮਲ ਹੋਣ ਦਾ ਨਿਓਤਾ ਦਿੱਤਾ ਹੈ।

ਸਤਿਗੁਰੂ ਕਿਰਪਾ ਕਰਨ, ਮਸਕੀਨ ਜੀ ਦੀ ਭਾਵਨਾ ਅਨੁਸਾਰ ਗੁਰਮਤਿ ਪ੍ਰਚਾਰ ਦਾ ਅਮਲੀ ਕੰਮ ਸ਼ੁਰੂ ਹੋ ਸਕੇ, ਮੇਰੀ ਤਾਂ ਇਹੀ ਅਰਦਾਸ ਹੈ।

*ਗੁਰੂ ਪੰਥ ਦਾ ਦਾਸ :*

**ਗਿਆਨੀ ਚੇਤ ਸਿੰਘ**

*ਸਾਬਕਾ ਹੈੱਡ ਗ੍ਰੰਥੀ, ਸ੍ਰੀ ਦਰਬਾਰ ਸਾਹਿਬ*

177, ਅਜੀਤ ਨਗਰ,
ਸ੍ਰੀ ਅੰਮ੍ਰਿਤਸਰ

# 1

## ਗੁਰਦਵਾਰੇ ਅਤੇ ਪ੍ਰਚਾਰਕ ਸ਼੍ਰੇਣੀ

**1.** ਮਨੁੱਖ ਇਕ ਬੌਧਿਕ ਪ੍ਰਾਣੀ ਹੈ, ਬੌਧਿਕ ਬਲ ਦੇ ਆਸਰੇ ਇਸ ਨੇ ਬਹੁਤ ਵਿਕਾਸ ਕੀਤਾ ਹੈ ਤੇ ਪਸ਼ੂਆਂ ਨੂੰ ਪਿੱਛੇ ਸੁੱਟਿਆ ਹੈ। ਨਿੰਦ੍ਰਾ, ਆਲਸ, ਭੁੱਖ ਤੇ ਵਾਸ਼ਨਾ ਪਸ਼ੂਆਂ ਵਿਚ ਵੀ ਪਾਈ ਜਾਂਦੀ ਹੈ। ਮੌਤ ਤੋਂ ਭੈ ਪਸ਼ੂ ਵੀ ਖਾਂਦੇ ਹਨ। ਪਰ ਮਨੁੱਖ ਆਪਣੀ ਸੋਚ-ਸ਼ਕਤੀ ਦੇ ਆਸਰੇ ਸਮਾਜ, ਰਾਜਨੀਤੀ ਤੇ ਧਰਮ ਨੂੰ ਵਿਗਸਤ ਕਰਨ ਵਿਚ ਸਫਲ ਹੋਇਆ ਹੈ, ਜਦ ਕਿ ਪਸ਼ੂ, ਸਮਾਜ ਤੇ ਧਰਮ ਤੋਂ ਥੱਲੇ ਜੀ ਰਿਹਾ ਹੈ। ਜਦ ਕਦੀ ਮਨੁੱਖ ਸਮਾਜ ਦੇ ਰਸਮੋ-ਰਿਵਾਜ ਨੂੰ ਠੋਕਰ ਮਾਰਦਾ ਹੈ ਤੇ ਧਰਮ ਤੋਂ ਇਨਕਾਰੀ ਹੁੰਦਾ ਹੈ ਤਾਂ ਉਸ ਨੂੰ ਪਸ਼ੂ ਤੁੱਲ ਆਖਿਆ ਜਾਂਦਾ ਹੈ:

**ਕਰਤੂਤਿ ਪਸੂ ਕੀ ਮਾਨਸ ਜਾਤਿ ॥** *(ਗਉੜੀ ਸੁਖਮਨੀ, ਪੰਨਾ 267)*

ਮਨੁੱਖ ਸਿਰਫ਼ ਮਨੁੱਖ ਦੀ ਤਰ੍ਹਾਂ ਦਿਖਾਈ ਦਿੰਦਾ ਹੈ, ਪਰ ਮਨੁੱਖਤਾ ਤੋਂ ਦੂਰ ਹੋਈ ਜਾਂਦਾ ਹੈ। ਈਰਾਨੀ ਸੂਫ਼ੀ ਸੰਤ ਸ਼ੇਖ਼ ਸਾਅਦੀ ਦਾ ਕਹਿਣਾ ਹੈ ਕਿ ਇਨਸਾਨ ਦੇ ਅੰਦਰ ਇਨਸਾਨੀਅਤ ਲਾਜ਼ਮੀ ਚਾਹੀਦੀ ਹੈ; ਅਗਰ ਚੰਦਨ ਵਿਚ ਖ਼ੁਸ਼ਬੂ ਹੀ ਨਹੀਂ ਹੈ ਤਾਂ ਉਸ ਨੂੰ ਚੰਦਨ ਆਖਣ ਦੀ ਲੋੜ ਹੀ ਕੀ ਹੈ:

*ਇਨਸਾਨ ਰਾ ਇਨਸਾਨੀਅਤ ਲਾਜ਼ਮ ਅਸਤ।*
*ਊਦ ਗਰ ਬੂ ਨਾ ਬਾਸ਼ਦ ਹੈਜ਼ਮ ਅਸਤ।*

ਬਹੁਤੀ ਮਨੁੱਖਤਾ ਤਾਂ ਮਨੁੱਖਤਾ ਤੋਂ ਥੱਲੇ ਜੀ ਰਹੀ ਹੈ, ਇਸ ਵਾਸਤੇ ਹਰ ਤਰ੍ਹਾਂ ਦੀਆਂ ਸਮੱਸਿਆਵਾਂ ਕੇਵਲ ਮਨੁੱਖੀ ਜਗਤ ਵਿਚ ਹੀ ਹਨ। ਪਸ਼ੂ ਸਾਰੇ ਸੁਖੀ ਜੀ ਰਹੇ ਹਨ ਜਦ ਕਿ ਮਨੁੱਖ ਸਾਰੇ ਦੁਖੀ ਜੀ ਰਹੇ ਹਨ। ਮਨੁੱਖੀ ਸਮੱਸਿਆਵਾਂ ਦਾ ਸਮਾਧਾਨ ਕਰਨ ਹਿਤ ਅਨੰਤ ਅਵਤਾਰੀ ਪੁਰਸ਼ ਪ੍ਰਿਥਵੀ 'ਤੇ ਆਏ, ਲੇਕਿਨ ਉਂਗਲੀਆਂ 'ਤੇ ਗਿਣੇ ਜਾਣ ਵਾਲੇ ਮਨੁੱਖ ਹੀ ਉਨ੍ਹਾਂ ਤੋਂ ਲਾਭ ਉਠਾ ਸਕੇ। ਐਸਾ ਨਹੀਂ ਕਿ ਉਨ੍ਹਾਂ ਦੀ ਦਿੱਤੀ ਹੋਈ ਔਸ਼ਧੀ ਨਕਾਰਾ ਸੀ, ਬਲਕਿ ਮਨੁੱਖਤਾ ਨੇ ਇਸ ਔਸ਼ਧੀ ਨੂੰ ਖਾਣ ਤੋਂ ਇਨਕਾਰ ਕੀਤਾ, ਜੇ ਕਿਧਰੇ ਖਾਧੀ ਵੀ ਤਾਂ ਪਰਹੇਜ਼ ਨਹੀਂ ਰੱਖਿਆ। ਵੈਸੇ ਤਾਂ ਮਨੁੱਖੀ ਮਾਨਸਕ ਮੰਡਲ

ਦੀਆਂ ਕਮਜ਼ੋਰੀਆਂ ਸਾਰਿਆਂ ਦੀਆਂ ਇਕੋ ਜਿਹੀਆਂ ਹੀ ਹੁੰਦੀਆਂ ਹਨ, ਲੇਕਿਨ ਫਿਰ ਵੀ ਆਬੋ-ਹਵਾ ਤੇ ਧਰਤੀ ਮਨੁੱਖ ਦੇ ਰਹਿਣ-ਸਹਿਣ ਨੂੰ ਅੱਡ ਅੱਡ ਕਰ ਦਿੰਦੀ ਹੈ ਅਤੇ ਇਸ ਤੋਂ ਹੀ ਸਹਿਜੇ ਸਹਿਜੇ ਵੱਖ ਵੱਖ ਕੌਮਾਂ ਦਾ ਤੇ ਮੁਲਕਾਂ ਦਾ ਜਨਮ ਹੋ ਜਾਂਦਾ ਹੈ। ਬਨਸਪਤੀ, ਪਸ਼ੂ ਤੇ ਮਨੁੱਖ ਆਬੋ-ਹਵਾ ਤੇ ਧਰਤੀ ਦਾ ਅਸਰ ਪ੍ਰਬਲ ਰੂਪ ਵਿਚ ਕਬੂਲ ਕਰਦੇ ਹਨ। ਕੁਛ ਬਨਸਪਤੀ ਤੇ ਪਸ਼ੂਆਂ ਦਾ, ਕਿਸੇ ਕਿਸੇ ਧਰਤੀ ਤੇ ਆਬੋ-ਹਵਾ ਵਿਚ ਜੀਵਨ ਪ੍ਰਫੁੱਲਤ ਹੋਣਾ ਕਠਿਨ ਹੁੰਦਾ ਹੈ ਤੇ ਉਹ ਆਪਣਾ ਵਜੂਦ ਗਵਾ ਬੈਠਦੇ ਹਨ। ਮਨੁੱਖ ਨੂੰ ਪਰਿਪੂਰਨ ਪਰਮਾਤਮਾ ਨੇ ਪਰਿਸਥਿਤੀ ਨੂੰ ਆਪਣੇ ਅਨੁਕੂਲ ਕਰ ਕੇ ਜੀਵਨ ਬਤੀਤ ਕਰਨ ਦੀ ਬੌਧਿਕ ਸ਼ਕਤੀ ਦਿੱਤੀ ਹੈ, ਇਸ ਵਾਸਤੇ ਮਨੁੱਖ ਬਿਪਰੀਤ ਸਥਿਤੀਆਂ ਵਿਚ ਵੀ ਜਿਊਂਦਾ ਦੇਖਿਆ ਜਾਂਦਾ ਹੈ ਅਤੇ ਇਸੇ ਕਰਕੇ ਮਨੁੱਖ ਦੇਸ ਛੱਡ ਪਰਦੇਸਾਂ ਵਿਚ ਜੀਵਨ ਬਸਰ ਕਰਨ ਵਿਚ ਸਫਲ ਹੋਇਆ ਹੈ। ਪਰ ਇਹ ਸਫਲਤਾ ਭੌਤਕ ਤੌਰ 'ਤੇ ਅਤੇ ਉਪਜੀਵਕਾ ਤਕ ਹੀ ਸੀਮਿਤ ਰਹੀ ਹੈ। ਅਕਸਰ ਮਨੁੱਖ ਆਪਣੀ ਸੰਸਕ੍ਰਿਤੀ, ਭਾਸ਼ਾ ਤੇ ਧਰਮ ਨੂੰ ਤਿਆਗ ਬੈਠਦਾ ਹੈ। ਇਸ ਨਜ਼ਰੀਏ ਨਾਲ ਮੈਂ ਜਦ ਸਿਖ ਜਗਤ ਨੂੰ ਦੇਖਦਾ ਹਾਂ ਤਾਂ ਇਹ ਖ਼ਿਆਲ ਬਾਰ ਬਾਰ ਆਉਂਦਾ ਹੈ ਕਿ ਬਾਕੀ ਕੌਮਾਂ ਦੀ ਤਰ੍ਹਾਂ ਸਿਖ ਵੀ ਆਪਣੀ ਭਾਸ਼ਾ, ਰਹੁ-ਰੀਤੀ ਤੇ ਧਰਮ ਕਿਧਰੇ ਪਿੱਛੇ ਤਾਂ ਨਹੀਂ ਸੁੱਟਦਾ ਜਾ ਰਿਹਾ। ਇਸ ਨੁਕਤੇ ਨਾਲ ਮੈਂ ਵਿਦੇਸ਼ਾਂ ਦੇ ਗੁਰਦਵਾਰੇ, ਉਨ੍ਹਾਂ ਦੇ ਪ੍ਰਬੰਧਕੀ ਢਾਂਚੇ ਅਤੇ ਸਿਖ ਸੰਗਤਾਂ ਨੂੰ ਗੁਰਮਤਿ ਦੇ ਦਰਪਨ ਵਿਚ ਦੇਖਣ ਦੀ ਇਕ ਨਿਮਾਣੀ ਜਿਹੀ ਕੋਸ਼ਿਸ਼ ਕਰ ਰਿਹਾ ਹਾਂ। ਜੋ ਮੇਰੇ ਅਨੁਭਵ ਵਿਚ ਆਇਆ ਹੈ ਉਹ ਮੈਂ ਇਨ੍ਹਾਂ ਅੱਖਰਾਂ ਵਿਚ ਕਲਮਬੰਦ ਕਰ ਰਿਹਾ ਹਾਂ :

ਸਿਖ, ਇਕ ਐਸੀ ਕੌਮ ਹੈ, ਜੋ ਭਾਰਤ ਦੇਸ਼ ਦੇ ਹਰ ਕੋਨੇ ਤੇ ਹਰ ਸੂਬੇ ਵਿਚ ਵੱਸਦੇ ਹਨ, ਪਰ ਤਕਰੀਬਨ ਪਰਦੇਸਾਂ ਵਿਚ ਵੀ ਇਹ ਵਿਆਪਕ ਤੌਰ 'ਤੇ ਵਸਨੀਕ ਹਨ। ਦੇਸ਼ ਵਿਚ ਜਦ ਝਲਕ ਮਾਰੀਏ ਤਾਂ ਪੰਜਾਬ ਤੇ ਬਾਕੀ ਦੇਸ਼ ਦੇ ਸੂਬਿਆਂ ਦੀ ਸਿਖ ਸੰਗਤ ਵਿਚ ਕਾਫ਼ੀ ਸਮਾਨਤਾ ਦਿਖਾਈ ਦਿੰਦੀ ਹੈ, ਕਰੀਬ ਕਰੀਬ ਪ੍ਰਬੰਧਕੀ ਢਾਂਚਾ ਵੀ ਇਕੋ ਜਿਹਾ ਹੀ ਲੱਗਦਾ ਹੈ, ਪ੍ਰੰਤੂ ਵਿਦੇਸ਼ ਦੇ ਗੁਰਦਵਾਰਿਆਂ 'ਤੇ ਨਿਗਾਹ ਮਾਰਿਆਂ ਭਿੰਨਤਾ ਸਾਫ਼ ਦਿਖਾਈ ਦੇ ਜਾਂਦੀ ਹੈ। ਇਸ ਨੂੰ ਮੈਂ ਵਿਚਾਰਕ ਦ੍ਰਿਸ਼ਟੀਕੋਨ ਨਾਲ ਪਾਠਕਾਂ ਦੇ ਸਾਹਮਣੇ ਰੱਖ ਰਿਹਾ ਹਾਂ।

ਗੁਰਦਵਾਰੇ ਪ੍ਰਭੂ-ਮਿਲਾਪ ਦੇ ਲਈ ਸਾਧਨ ਹਨ। ਇਹ ਸਾਧਨ ਸੁਲੱਭ ਢੰਗ ਨਾਲ ਤੇ ਅਧਿਆਤਮਕ ਤੌਰ 'ਤੇ ਲਾਭਪੂਰਕ ਹੋਵੇ, ਸ਼ੁਰੂ ਤੋਂ ਹੀ ਇੰਤਜ਼ਾਮੀ ਢਾਂਚੇ ਦੀ ਆਧਾਰਸ਼ਿਲਾ ਰੱਖੀ ਗਈ। ਧੰਨ ਗੁਰੂ ਅਮਰਦਾਸ ਸਾਹਿਬ ਮਹਾਰਾਜ

ਨੇ 22 ਮਸੰਦਾਂ ਦੀ ਸਥਾਪਨਾ ਇਸੇ ਹੀ ਨੁਕਤੇ ਨੂੰ ਮੁੱਖ ਰੱਖ ਕੇ ਕੀਤੀ ਸੀ ਤਾਂਕਿ ਪ੍ਰਭੂ-ਮਿਲਾਪ ਦੇ ਸਹੀ ਤੇ ਸੁਚੱਜੇ ਢੰਗ ਨਾਲ ਵਸੀਲੇ ਮੁਹੱਈਆ ਕੀਤੇ ਜਾਣ। ਗੁਰਮਤਿ ਦੀ ਰੌਸ਼ਨੀ ਦੂਰ-ਦੁਰਾਡੇ ਫੈਲ ਸਕੇ, ਵਿਆਪਕ ਤੌਰ 'ਤੇ ਸੋਚਣੀ ਤੇ ਇੰਤਜ਼ਾਮੀ ਢਾਂਚੇ ਨੂੰ ਗੁਰੂ ਅਮਰਦਾਸ ਮਹਾਰਾਜ ਨੇ ਜਨਮ ਦਿੱਤਾ। 22 ਮਸੰਦਾਂ ਵਿਚੋਂ ਤਿੰਨ ਬੀਬੀਆਂ ਸਨ ਤਾਂਕਿ ਇਸਤ੍ਰੀ ਪੁਰਸ਼ ਦੋਨਾਂ ਨੂੰ ਵਿਆਪਕ ਪੱਧਰ 'ਤੇ ਗੁਰਮਤਿ ਦੀ ਸ਼ਿਕਸ਼ਾ ਤੋਂ ਜਾਣੂ ਕਰਾਇਆ ਜਾ ਸਕੇ। ਜਿਵੇਂ ਕੋਈ ਵੀ ਦਰਿਆ ਮੂਲ ਰੂਪ ਵਿਚ ਪਹਾੜਾਂ ਦੀ ਕੁੱਖ 'ਚੋਂ ਝਰਨੇ ਦੇ ਰੂਪ ਵਿਚ ਪ੍ਰਗਟ ਹੁੰਦਾ ਹੈ ਤਾਂ ਉਸ ਵਿਚ ਸਾਗਰ-ਮਿਲਾਪ ਦੀ ਬੜੀ ਤੇਜ਼ੀ ਹੁੰਦੀ ਹੈ, ਸਵੱਛਤਾ ਤੇ ਨਿਰਮਲਤਾ ਉਸ ਦੇ ਦਾਮਨ ਵਿਚ ਹੁੰਦੀ ਹੈ, ਰਸਤੇ ਦੇ ਰੋੜੇ ਪੱਥਰਾਂ ਨਾਲ ਟਕਰਾ ਕੇ ਵੀ ਆਪਣੀ ਰਵਾਨੀ ਕਾਇਮ ਰੱਖਣ ਦਾ ਉਤਸ਼ਾਹ ਹੁੰਦਾ ਹੈ, ਲੇਕਿਨ ਮੈਦਾਨੀ ਇਲਾਕਿਆਂ ਵਿਚ ਆਉਂਦਿਆਂ ਪਿੰਡਾਂ, ਕਸਬਿਆਂ ਤੇ ਸ਼ਹਿਰਾਂ ਨਾਲ ਅੰਗ ਛੁਹਾ, ਆਪਣੀ ਸ਼ੁੱਧਤਾ ਨੂੰ ਦਾਗ਼ੀ ਕਰ ਬੈਠਦਾ ਹੈ ਤੇ ਰਵਾਨੀ ਵੀ ਮੱਧਮ ਪੈ ਜਾਂਦੀ ਹੈ। ਸ਼ੁਰੂ ਸ਼ੁਰੂ ਵਿਚ ਇਨ੍ਹਾਂ ਮਸੰਦਾਂ ਨੇ ਬੜੇ ਚਾਉ ਤੇ ਗੁਰੂ-ਭਗਤੀ ਦੇ ਜਜ਼ਬੇ ਨਾਲ ਗੁਰਮਤਿ ਦਾ ਪ੍ਰਚਾਰ ਆਰੰਭ ਕੀਤਾ। ਧੰਨ ਧੰਨ ਗੁਰੂ ਅਮਰਦਾਸ ਜੀ ਨੇ ਇਨ੍ਹਾਂ ਨੂੰ ਵਿਦਵਾਨ ਤੇ ਉਤਸ਼ਾਹੀ ਜਾਣ ਕੇ ਇਹ ਮਹਾਨ ਸੇਵਾ ਸੌਂਪੀ ਅਤੇ ਇਨ੍ਹਾਂ ਨੂੰ ਮੰਜੀ (ਤਖ਼ਤ) ਬਖ਼ਸ਼ੀ।

ਮੰਜੇ (ਤਖ਼ਤ) ਨੂੰ ਪਰਸ਼ੀਅਨ ਵਿਚ ਮਸਨਦ ਕਹਿੰਦੇ ਹਨ, ਜਿਸ ਦਾ ਪੰਜਾਬੀ ਉਚਾਰਣ ਮਸੰਦ ਹੋ ਗਿਆ। ਇਹ ਮਸੰਦ ਧਰਮ ਦੇ ਮੁਖੀ ਸਨ ਤੇ ਗੁਰਮਤਿ ਨੂੰ ਪੂਰੀ ਲਗਨ ਤੇ ਇਮਾਨਦਾਰੀ ਨਾਲ ਪ੍ਰਚਾਰ ਰਹੇ ਸਨ। ਮਸੰਦ ਸ਼ਬਦ ਸਿਖ ਜਗਤ ਵਿਚ ਸਨਮਾਨਤ ਸ਼ਬਦ ਸੀ। ਮਸੰਦਾਂ ਨੂੰ ਵੇਖ ਕੇ ਸੰਗਤਾਂ ਫ਼ਖ਼ਰ ਕਰਦੀਆਂ ਸਨ ਕਿ ਇਹ ਸਾਡੇ ਮਸੰਦ ਹਨ ਅਤੇ ਮਸੰਦ ਵੀ ਆਪਣੇ ਆਪ ਨੂੰ ਖ਼ੁਸ਼ਕਿਸਮਤ ਸਮਝਦੇ ਸਨ। ਸਿਖ ਸੰਗਤਾਂ ਨੇ ਤਨ ਮਨ ਧਨ ਨਾਲ ਮਸੰਦਾਂ ਦੀ ਭਰਪੂਰ ਸੇਵਾ ਕੀਤੀ, ਲੇਕਿਨ ਸਮਾਂ ਪਾ ਕੇ ਮਸੰਦ ਪ੍ਰਥਾ, ਜੋ ਸਿਖ ਜਗਤ ਦਾ ਪਹਿਲਾ ਤੇ ਮੁਢਲਾ ਢਾਂਚਾ ਸੀ, ਭ੍ਰਿਸ਼ਟ ਹੋ ਗਿਆ। ਇਸ ਤਰ੍ਹਾਂ ਇਸ ਪ੍ਰਬੰਧਕੀ ਢਾਂਚੇ ਦਾ ਮਲੀਨ ਹੋਣਾ, ਸੰਗਤਾਂ ਤੇ ਗੁਰੂ ਦਵਾਰਾ ਫਿਟਕਾਰੇ ਜਾਣਾ, ਇਤਿਹਾਸਕ ਘਟਨਾਵਾਂ ਹਨ। ਜੈਸੇ ਕਮਜ਼ੋਰ ਮਿਹਦੇ ਦਾ ਮਨੁੱਖ ਭਾਰੀ ਭੋਜਨ ਨੂੰ ਪਚਾਉਣ ਵਿਚ ਅਸਮਰੱਥ ਹੁੰਦਾ ਹੈ, ਇਸੇ ਤਰ੍ਹਾਂ ਮਾਣ, ਸਨਮਾਨ, ਧਨ, ਪ੍ਰਭੁਤਾ, ਇਹ ਮਸੰਦ ਹਜ਼ਮ ਨਾ ਕਰ ਸਕੇ ਅਤੇ ਭ੍ਰਿਸ਼ਟਾਚਾਰ ਤੇ ਦੁਰਾਚਾਰ ਦੀਆਂ ਉਲਟੀਆਂ ਕਰਨ ਲੱਗ ਪਏ। ਸਨਮਾਨਤ ਸ਼ਬਦ ਮਸੰਦ ਸਿਖ ਜਗਤ ਵਿਚ ਗਾਲ੍ਹ ਬਣ ਗਿਆ। ਮਸੰਦਾਂ ਨੇ ਗੁਰਮਤਿ ਨਾਮ 'ਤੇ ਇਤਨਾ ਅਨੁਚਾਰ ਕੀਤਾ ਕਿ ਬਹੁਤੇ ਸਿੱਖੀ ਤੇ ਗੁਰੂ ਤੋਂ ਹੀ ਇਨਕਾਰੀ ਹੋਣ ਲੱਗ ਪਏ। ਸ਼ਰਧਾਲੂ

ਸਿੱਖਾਂ ਰਾਹੀਂ ਮਸੰਦਾਂ ਦੀਆਂ ਸਾਰੀਆਂ ਕਾਰਗੁਜ਼ਾਰੀਆਂ ਜਦ ਧੰਨ ਗੁਰੂ ਗੋਬਿੰਦ ਸਿੰਘ ਜੀ ਤਕ ਪੁੱਜੀਆਂ ਤਾਂ ਧੰਨ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਪ੍ਰਬੰਧਕੀ ਢਾਂਚੇ ਨੂੰ ਬਦਲਣ ਦਾ ਤਹੱਈਆ ਕਰ ਲਿਆ।

**2.** ਪਹਿਲੀ ਜੋਤ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ 'ਧੁਰ ਕੀ ਬਾਣੀ' ਨੂੰ ਘਰ ਘਰ ਪਹੁੰਚਾਉਣ ਵਾਸਤੇ ਖ਼ੁਦ ਨੌਂ-ਖੰਡ ਪ੍ਰਿਥਵੀ ਦੇ ਘਰ ਘਰ ਪੁਜਦੇ ਰਹੇ। ਫਿਰ ਬਾਲੇ ਦੇ ਘਰ ਰੌਣਕਾਂ ਲੱਗੀਆਂ। ਦੂਰ ਘਰਾਂ ਵਾਲੇ, ਬਾਬੇ ਦੇ ਘਰ ਆਉਣ ਲੱਗ ਪਏ। ਆਏ ਗਏ ਦੀ ਸੰਭਾਲ, ਰਹਿਣ-ਸਹਿਣ ਤੇ ਲੰਗਰ ਦਾ ਪ੍ਰਬੰਧ ਬਾਬਾ ਸਿਰੀ ਚੰਦ ਤੇ ਬਾਬਾ ਲਖਮੀ ਦਾਸ ਜੀ ਕਰਦੇ ਰਹੇ। ਦੂਸਰੀ ਪਾਤਸ਼ਾਹੀ ਨਾਲ ਇੰਤਜ਼ਾਮੀ ਢਾਂਚਾ ਵਧਿਆ, ਲੇਕਿਨ ਗੁਰੂ ਨਾਨਕ ਬਾਣੀ ਦਾ ਪ੍ਰਚਾਰ ਬਾਬਾ ਸਿਰੀ ਚੰਦ ਜੀ ਉਦਾਸੀਨ ਪੰਥ ਰਚ ਕੇ ਕਰਦੇ ਰਹੇ। ਖ਼ਰਚ ਪਾਣੀ ਲਈ ਕਾਰ-ਭੇਟ ਬਾਬਾ ਸਿਰੀ ਚੰਦ ਜੀ ਨੂੰ ਗੁਰੂ-ਘਰ ਤੋਂ ਮਿਲਦੀ ਰਹੀ। ਇਹ ਕਾਰ-ਭੇਟ ਬਾਬਾ ਸਿਰੀ ਚੰਦ ਜੀ ਖ਼ੁਦ ਆ ਕੇ ਲੈ ਜਾਂਦੇ ਰਹੇ। ਦੂਰ-ਦੁਰਾਡੇ ਉਦਾਸੀਨ ਮੱਠ ਰਚ ਕੇ ਗੁਰੂ ਨਾਨਕ ਪੰਥ ਦਾ ਪ੍ਰਚਾਰ ਕਰਦੇ ਰਹੇ। ਅਠਾਹਠ ਤੀਰਥ, ਕਾਬਲ, ਕੰਧਾਰ ਤਕ ਬਾਬਾ ਸਿਰੀ ਚੰਦ ਜੀ ਨੇ ਆਪਣੀ ਪਹੁੰਚ ਨਾਲ ਗੁਰੂ ਨਾਨਕ ਮਤ ਨੂੰ ਪ੍ਰਚਾਰਿਆ। ਕਾਬਲ (ਅਫ਼ਗਾਨਿਸਤਾਨ) ਵਿਚ ਤੇ ਭਾਰਤ ਦੇ ਰਾਮੇਸ਼ਵਰਮ ਤੇ ਜਗਨ ਨਾਥ ਪੁਰੀ ਵਰਗੇ ਵੱਡੇ ਵੱਡੇ ਤੀਰਥਾਂ 'ਤੇ ਅੱਜ ਵੀ ਬਣੇ ਹੋਏ ਗੁਰਦਵਾਰਿਆਂ ਦੀ ਦੇਖ-ਰੇਖ ਉਦਾਸੀ ਹੀ ਕਰ ਰਹੇ ਹਨ। ਨੇਪਾਲ ਦਾ ਇਤਿਹਾਸਕ ਅਸਥਾਨ ਵੀ ਉਦਾਸੀਆਂ ਪਾਸ ਹੀ ਹੈ। ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਭ੍ਰਿਸ਼ਟ ਹੋਈ ਮਸੰਦ ਪ੍ਰਥਾ ਨੂੰ ਖ਼ਤਮ ਕੀਤਾ ਤੇ ਅੱਗੋਂ ਲਈ ਗੁਰ ਦੀਕਸ਼ਤ ਹੋਣ ਲਈ ਅਧਿਕਾਰ ਪੰਜ ਪਿਆਰਿਆਂ ਨੂੰ ਦੇ ਦਿੱਤਾ, ਪਰੰਤੂ ਉਦਾਸੀ ਉਸੇ ਤਰ੍ਹਾਂ ਲੜੀਵਾਰ ਗੁਰਮਤਿ ਪ੍ਰਚਾਰ ਦੇ ਇੰਤਜ਼ਾਮੀ ਢਾਂਚੇ ਨਾਲ ਜੁੜੇ ਰਹੇ। ਧੰਨ ਗੁਰੂ ਗੋਬਿੰਦ ਸਿੰਘ ਜੀ ਨੇ ਪੰਜ ਸਿੰਘ ਬਨਾਰਸ ਵਿਖੇ ਸੰਸਕ੍ਰਿਤ ਪੜ੍ਹਨ ਲਈ ਭੇਜੇ। ਜਦ ਉਹ ਪੜ੍ਹ ਲਿਖ ਕੇ ਵਾਪਸ ਆਏ ਤਾਂ ਉਨ੍ਹਾਂ ਦੀ ਸਰੀਰਕ ਸੁੱਚਤਾ ਤੇ ਨਿਰਮਲਤਾ ਨੂੰ ਦੇਖ ਸਤਿਗੁਰਾਂ ਦੇ ਮੁਖਾਰਬਿੰਦ ਤੋਂ ਇਹ ਬੋਲ ਨਿਕਲੇ ਕਿ ਇਹ ਤਾਂ ਅਤਿਅੰਤ ਨਿਰਮਲੇ ਹਨ। ਸੋ, ਸੰਸਕ੍ਰਿਤ ਪੜ੍ਹਨ ਦੌਰਾਨ ਇਨ੍ਹਾਂ ਨੂੰ ਭਗਵਾ ਭੇਸ ਧਾਰਨ ਕਰਨਾ ਪਿਆ। ਉਦਾਸੀਨ ਪਰੰਪਰਾ ਦੇ ਨਾਲ ਨਾਲ ਇਸ ਤਰ੍ਹਾਂ ਨਿਰਮਲਿਆਂ ਦੀ ਵੀ ਇਕ ਪਰੰਪਰਾ ਚੱਲ ਪਈ।

ਗੁਰੂ ਗ੍ਰੰਥ ਸਾਹਿਬ ਮਹਾਰਾਜ ਨੂੰ ਗੁਰਗੱਦੀ ਸੌਂਪ, ਜਦ ਗੁਰੂ ਗੋਬਿੰਦ ਸਿੰਘ ਜੀ ਜੋਤੀ ਜੋਤਿ ਸਮਾਏ ਤਾਂ ਛੋਟੇ ਵੱਡੇ ਇਤਿਹਾਸਕ ਅਸਥਾਨ ਉਦਾਸੀ ਤੇ ਨਿਰਮਲਿਆਂ ਦੇ ਪ੍ਰਬੰਧ ਹੇਠ ਆ ਗਏ। ਉਦਾਸੀ ਅਤੇ ਨਿਰਮਲੇ ਚੂੰਕਿ ਮਹਾਨ

ਵਿਦਵਾਨ ਸਨ, ਗੁਰਬਾਣੀ ਦੇ ਪ੍ਰਚਾਰ ਦੇ ਮਾਹਿਰ ਸਨ, ਲੋਕਲ ਭਾਸ਼ਾਵਾਂ ਦੇ ਨਾਲ ਨਾਲ ਅਰਬੀ, ਫ਼ਾਰਸੀ ਤੇ ਸੰਸਕ੍ਰਿਤ ਦਾ ਚੋਖਾ ਬੋਧ ਰੱਖਦੇ ਸਨ। ਇਨ੍ਹਾਂ ਦੇ ਵਿਦਵਤਾਪੂਰਨ ਗੁਰਬਾਣੀ ਵਿਚਾਰ ਪੇਸ਼ ਕਰਨ ਤੇ ਆਏ ਗਏ ਦੀ ਸੇਵਾ-ਭਾਵ ਨੂੰ ਦੇਖ, ਸਿੱਖੀ ਦਾ ਦਾਇਰਾ ਵਧਦਾ ਗਿਆ। ਅਫ਼ਗ਼ਾਨਿਸਤਾਨ, ਫ਼ਰੰਟੀਅਰ ਤੇ ਪੰਜਾਬ ਵਿਚ ਹਰ ਹਿੰਦੂ ਆਪਣਾ ਪਹਿਲਾ ਬੱਚਾ ਉਦਾਸੀ ਤੇ ਨਿਰਮਲਿਆਂ ਦੀ ਪ੍ਰੇਰਨਾ ਅਨੁਸਾਰ ਗੁਰਸਿਖ ਬਣਾਉਂਦਾ ਰਿਹਾ। ਅਗਾਂਹ ਚੱਲ ਕੇ ਹਰ ਘਰ ਅੱਧਾ ਕੇਸਾਧਾਰੀ ਅਤੇ ਅੱਧਾ ਸਹਿਜਧਾਰੀ ਕਹਿਲਾਉਣ ਲੱਗ ਪਿਆ। ਇਸ ਤਰ੍ਹਾਂ ਸਿੱਖੀ ਦੀ ਇਹ ਲਹਿਰ ਦਿਨ ਦੁਗਣੀ ਤੇ ਰਾਤ ਚੌਗੁਣੀ ਉੱਨਤੀ ਕਰਦੀ ਰਹੀ। ਮਹਾਰਾਜਾ ਰਣਜੀਤ ਸਿੰਘ ਦੇ ਰਾਜ-ਪਾਟ ਵਿਚ ਅੱਗੇ ਚੱਲ ਕੇ ਇਸ ਲਹਿਰ ਨੂੰ ਤਕਵੀਅਤ ਮਿਲੀ।

ਗੁਰੂ ਨਾਨਕ ਦੇਵ ਜੀ ਦੇ ਬੋਏ ਹੋਏ ਬੀਜ ਹੁਣ ਯੂ.ਪੀ., ਬਿਹਾਰ, ਬੰਗਾਲ, ਆਸਾਮ, ਮੱਧ ਭਾਰਤ ਅਤੇ ਮਹਾਰਾਸ਼ਟਰ ਵਿਚ ਪ੍ਰਫੁੱਲਤ ਹੋਣ ਲੱਗ ਪਏ। ਇੰਤਜ਼ਾਮੀ ਢਾਂਚਾ ਨਿਰਮਲਿਆਂ ਅਤੇ ਉਦਾਸੀਆਂ ਪਾਸ ਸੀ। ਦੇਸ਼ ਵਿਚ ਰਾਜਨੀਤਕ ਕ੍ਰਾਂਤੀ ਹੋਈ, ਮੁਲਕ ਗ਼ੁਲਾਮ ਹੋ ਗਿਆ ਅਤੇ ਅੰਗ੍ਰੇਜ਼ਾਂ ਦੀ ਗੋਦ ਵਿਚ ਜਾ ਪਿਆ। ਜਿਵੇਂ ਰਾਜਨੀਤੀ ਦਾ ਸੁਭਾਵ ਹੈ, ਪਾੜੋ ਤੇ ਰਾਜ ਕਰੋ, ਇਹ ਨੀਤੀ ਵਿਆਪਕ ਪੱਧਰ 'ਤੇ ਅੰਗ੍ਰੇਜ਼ਾਂ ਨੇ ਅਪਣਾਈ। ਗੁਰੂ ਨਾਨਕ ਦੇਵ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ ਦੀ ਉੱਮਤ, ਜੋ ਸੰਤ ਦੇ ਨਾਲ ਨਾਲ ਸਿਪਾਹੀ ਦਾ ਰੂਪ ਧਾਰਨ ਕਰ ਚੁੱਕੀ ਸੀ, ਅੰਗ੍ਰੇਜ਼ਾਂ ਦੀ ਅੱਖ ਵਿਚ ਰੜਕ ਬਣ ਗਈ। ਉਨ੍ਹਾਂ ਨੂੰ ਆਪਣੇ ਰਾਜ-ਪਾਟ ਨੂੰ ਮਜ਼ਬੂਤ ਕਰਨ ਵਿਚ ਇਹ ਕੌਮ ਪ੍ਰਬਲ ਵਾੜ ਦਿਖਾਈ ਦਿੱਤੀ। ਉਨ੍ਹਾਂ ਦੀ ਦੂਰ ਦੀ ਸੋਚਣੀ ਨੇ, ਵੱਡੇ ਇਤਿਹਾਸਕ ਅਸਥਾਨਾਂ ਦੇ ਮੁਖੀਆਂ ਨੂੰ ਕਾਬੂ ਕਰ ਕੇ ਸਿਖ ਕੌਮ ਨੂੰ ਆਪਣੀ ਮੁੱਠੀ ਵਿਚ ਲੈਣਾ ਚਾਹਿਆ। ਨਨਕਾਣਾ ਸਾਹਿਬ ਦਾ ਮਹੰਤ ਨਰੈਣ ਦਾਸ ਉਨ੍ਹਾਂ ਦਾ ਪੱਕਾ ਹੱਥ-ਠੋਕਾ ਬਣ ਗਿਆ। ਲੱਖਾਂ ਦੀ ਆਮਦਨੀ ਵਾਲਾ ਇਹ ਇਤਿਹਾਸਕ ਅਸਥਾਨ (ਗੁਰੂ ਨਾਨਕ ਦੇਵ ਜੀ ਦਾ ਜਨਮ ਅਸਥਾਨ) ਰਾਜਨੀਤਕ ਅਖਾੜਾ ਬਣ ਗਿਆ। ਮਹੰਤ ਨਰੈਣ ਦਾਸ ਵਿਦਵਾਨ ਸੀ, ਨਾਲੇ ਲੱਖਾਂ ਦੀ ਜ਼ਮੀਨ ਦੀ ਆਮਦਨ, ਜੋ ਮਹਾਰਾਜਾ ਰਣਜੀਤ ਸਿੰਘ ਦੀ ਭੇਟ ਕੀਤੀ ਹੋਈ ਸੀ ਤੇ ਸੰਗਤਾਂ ਦੇ ਖੁੱਲ੍ਹੇ ਚੜ੍ਹਤ ਚੜ੍ਹਾਉਣ ਨਾਲ ਧਨਵਾਨ ਬਣ ਗਿਆ ਸੀ। ਹਕੂਮਤ ਦੇ ਮੁਖੀ ਵੀ ਇਸ ਨੂੰ ਸਲਾਮਾਂ ਕਰਦੇ ਸਨ। ਇਸ ਨਾਲ ਉਸ ਨੂੰ ਰਾਜਨੀਤਕ ਸ਼ਕਤੀ ਹਜ਼ਮ ਨਾ ਹੋ ਸਕੀ। ਕਹਾਵਤ ਹੈ ਕਿ ਇਕ ਮਛਲੀ ਗੰਦੀ, ਸਾਰਾ ਜਲ ਗੰਦਾ, ਮਹੰਤ ਨਰੈਣ ਦਾਸ ਕਰਕੇ ਉਦਾਸੀ ਸੰਪਰਦਾ ਦਾਗ਼ੀ ਹੋ ਗਈ। ਭਾਵੇਂ ਬਹੁਤ ਸਾਰੇ ਉਦਾਸੀ ਖੇਤਰੀ ਇਤਿਹਾਸਕ ਅਸਥਾਨਾਂ ਤੇ ਦੂਰ-ਦੁਰਾਡੇ

ਅਸਥਾਨਾਂ ਨੂੰ ਬਹੁਤ ਸੁਚੱਜੇ ਢੰਗ ਨਾਲ ਚਲਾ ਰਹੇ ਸਨ, ਲੇਕਿਨ ਮੁਖ ਅਸਥਾਨ ਦਾ ਮੁਖੀਆ ਜਦ ਭ੍ਰਿਸ਼ਟ ਹੋਇਆ ਤਾਂ ਇਹ ਪਵਿੱਤਰ ਲਹਿਰ ਵੀ ਕਮਜ਼ੋਰ ਹੋ ਗਈ। ਲਿਹਾਜ਼ਾ ਨਨਕਾਣਾ ਸਾਹਿਬ ਦੀ ਆਜ਼ਾਦੀ ਲਈ ਸਿੱਖਾਂ ਵਿਚ ਅਕਾਲੀ ਲਹਿਰ ਬਣੀ ਤੇ ਉਦਾਸੀ ਲਹਿਰ ਨਾਲ ਟਕਰਾਈ। ਅਕਾਲੀ ਸਿਖ ਲਹਿਰ ਨੂੰ ਜਿੱਤ ਪ੍ਰਾਪਤ ਹੋਈ। ਨਨਕਾਣਾ ਸਾਹਿਬ ਦੇ ਨਾਲ ਨਾਲ ਹੋਰ ਸਾਰੇ ਅਸਥਾਨ ਵੀ ਸਿੱਖੀ ਲਹਿਰ ਦੇ ਇੰਤਜ਼ਾਮੀ ਢਾਂਚੇ ਵਿਚ ਆ ਗਏ। ਭਾਵੇਂ ਪੰਜ ਫ਼ੀ ਸਦੀ ਉਦਾਸੀ ਹੀ ਭ੍ਰਿਸ਼ਟ ਸਨ, ਪਰ ਬਾਕੀ ਸਾਰੇ ਪਵਿੱਤਰ ਹੁੰਦੇ ਹੋਏ ਵੀ ਕਮਜ਼ੋਰ ਹੋ ਗਏ, ਕਿਉਂਕਿ ਉਨ੍ਹਾਂ ਪਾਸੋਂ ਅਸਥਾਨ ਲੈ ਲਏ ਗਏ ਸਨ। ਇਸ ਤਰ੍ਹਾਂ ਗੁਰੂ ਨਾਨਕ ਦੇਵ ਜੀ ਦੇ ਸਾਹਿਬਜ਼ਾਦੇ ਬਾਬਾ ਸਿਰੀ ਚੰਦ ਤੋਂ ਪ੍ਰਚਾਰ ਸੰਚਾਰ ਦੀ ਚਲੀ ਆ ਰਹੀ ਇਹ ਲਹਿਰ 425 ਸਾਲ ਬਾਅਦ ਗੁਰਮਤਿ ਦੇ ਦਰਿਆ ਤੋਂ ਅਡਵਾਹਾ ਬਣ ਗਈ ਅਤੇ ਸਹਿਜੇ ਸਹਿਜੇ ਸੁੱਕਦੀ ਗਈ।

ਉਦਾਸੀਆਂ ਦੇ ਨਾਲ ਨਾਲ ਨਿਰਮਲਿਆਂ ਦੇ ਹੱਥੋਂ ਵੀ ਇੰਤਜ਼ਾਮ ਲੈ ਲਿਆ ਗਿਆ। ਕੋਈ ਟਾਵਾਂ ਟਾਵਾਂ ਅਸਥਾਨ ਉਦਾਸੀ ਅਤੇ ਨਿਰਮਲਿਆਂ ਦੇ ਹੱਥ ਵਿਚ ਰਿਹਾ, ਜੋ ਅੱਜ ਤਕ ਵੀ ਹੈ। ਇਸ ਜਿੱਤ ਨੇ ਸਿੱਖੀ ਵਿਚ ਉਤਸ਼ਾਹ ਪੈਦਾ ਕੀਤਾ ਅਤੇ ਇੰਤਜ਼ਾਮ ਸੰਭਾਲਣ ਵਿਚ ਉਨ੍ਹਾਂ ਇਸੇ ਉਤਸ਼ਾਹ ਨੂੰ ਖ਼ਰਚ ਕੀਤਾ। ਸ਼ਕਤੀ ਦੇ ਸਹੀ ਉਪਯੋਗ ਦੀ ਸਮਝ ਹੋਣੀ ਜ਼ਰੂਰੀ ਹੈ, ਪਰ ਗੁਰਬਾਣੀ ਦੀ ਸੂਝ-ਬੂਝ ਤੋਂ ਇਹ ਮੁਖੀਏ ਨਾਵਾਕਫ਼ ਸਨ। ਗੁਰਦਵਾਰਿਆਂ ਦੀਆਂ ਇਮਾਰਤਾਂ ਤਾਂ ਸੁੰਦਰ ਬਣਨ ਲੱਗ ਪਈਆਂ ਪਰ ਸਿੱਖੀ ਦੀ ਇਮਾਰਤ ਕਮਜ਼ੋਰ ਹੋਣ ਲੱਗ ਪਈ। ਲੰਗਰ ਪਾਣੀ ਤੇ ਰਿਹਾਇਸ਼ ਦਾ ਹਰ ਜਗ੍ਹਾ ਸੁਖਾਵਾਂ ਪ੍ਰਬੰਧ ਹੋਣ ਲੱਗ ਪਿਆ। ਸਾਰੀ ਸ਼ਕਤੀ ਹੀ ਇਸੇ ਵਿਚ ਖ਼ਰਚ ਹੋ ਰਹੀ ਸੀ। ਗੁਰਬਾਣੀ ਦਾ ਪ੍ਰਚਾਰ ਕਰਨ ਵਾਲੇ ਨਿਰਮਲੇ ਉਦਾਸੀ ਟੁੱਟ ਚੁੱਕੇ ਸਨ, ਪ੍ਰਬੰਧਕੀ ਢਾਂਚੇ ਦਾ ਕੰਮ ਇਮਾਰਤਾਂ ਬਣਾਉਣ, ਰਿਹਾਇਸ਼ ਅਤੇ ਲੰਗਰ ਪਾਣੀ ਦਾ ਇੰਤਜ਼ਾਮ ਕਰਨ ਤਕ ਹੀ ਸੀਮਿਤ ਰਹਿ ਗਿਆ ਤੇ ਸਿੱਖੀ ਪ੍ਰਚਾਰ ਦੀ ਲਹਿਰ ਜੋ ਸਿਖਰ 'ਤੇ ਪਹੁੰਚੀ ਹੋਈ ਸੀ, ਰਸਾਤਲ ਵਿਚ ਗ਼ਰਕ ਹੋ ਗਈ। ਗੁਰਮਤਿ ਤੇ ਗੁਰਬਾਣੀ ਦੇ ਵਿਚਾਰ ਤੋਂ ਅਨਜਾਣ ਵਿਅਕਤੀਆਂ ਦੇ ਹੱਥ ਵਿਚ ਗੁਰਦਵਾਰਿਆਂ ਦਾ ਇੰਤਜ਼ਾਮ ਆ ਗਿਆ। ਜਿਥੇ ਹਿੰਦੂ ਆਪਣਾ ਪਹਿਲਾ ਬੱਚਾ ਕੇਸਾਧਾਰੀ ਬਣਾਉਂਦਾ ਸੀ, ਹੁਣ ਸਿੱਖਾਂ ਦੇ ਬੱਚੇ ਕੇਸ ਮੁਨਾਉਣ ਲੱਗ ਪਏ। ਪ੍ਰਬੰਧਕੀ ਢਾਂਚੇ ਵਿਚ ਵਿਆਪਕ ਪੱਧਰ 'ਤੇ ਰਾਜਨੀਤੀ ਆ ਗਈ। ਧਰਮ ਦੇ ਆਸਰੇ ਰਾਜਨੀਤਕ ਪਦ ਪ੍ਰਤਿਸ਼ਠਾ ਹਾਸਲ ਕਰਨਾ ਜੀਵਨ ਦਾ ਮਨੋਰਥ ਬਣ ਗਿਆ। ਜਿਥੇ ਰਾਜਨੀਤਕ ਸ਼ਕਤੀ ਨੂੰ ਮਹਾਰਾਜਾ ਰਣਜੀਤ ਸਿੰਘ ਨੇ ਗੁਰਮਤਿ ਪ੍ਰਚਾਰ ਲਈ ਖ਼ਰਚ ਕੀਤਾ ਸੀ, ਉਥੇ ਧਾਰਮਿਕ ਅਸਥਾਨਾਂ ਦੀ ਧਾਰਮਿਕ ਸ਼ਕਤੀ ਨੂੰ

ਆਪਣੇ ਜ਼ਾਤੀ ਸੁਆਰਥਾਂ ਦੀ ਪੂਰਤੀ ਤੇ ਰਾਜਨੀਤਕ ਲਾਭ ਲਈ ਖ਼ਰਚਣਾ ਆਰੰਭ ਹੋ ਗਿਆ। ਇਸ ਤਰ੍ਹਾਂ 95 ਪ੍ਰਤਿਸ਼ਤ ਗੁਰਦਵਾਰੇ ਕੋਰੇ ਰਾਜਨੀਤਕ ਲੋਕਾਂ ਦੇ ਹੱਥ ਵਿਚ ਆ ਗਏ। 5 ਪ੍ਰਤਿਸ਼ਤ ਉਦਾਸੀਆਂ ਨੂੰ ਭ੍ਰਿਸ਼ਟ ਦੇਖ ਅਸੀਂ ਸਾਰੇ ਅਸਥਾਨ ਉਨ੍ਹਾਂ ਕੋਲੋਂ ਖੋਹੇ, ਖ਼ੁਦ ਇੰਤਜ਼ਾਮ ਆਰੰਭ ਕੀਤਾ ਪਰ ਹੁਣ 95 ਪ੍ਰਤਿਸ਼ਤ ਭ੍ਰਿਸ਼ਟ ਰਾਜਨੀਤਕ, ਗੁਰਦਵਾਰਿਆਂ ਦੇ ਰਾਹੀਂ ਆਪਣੀ ਰਾਜਨੀਤਕ ਪੂਰਤੀ ਲਈ ਉੱਦਮਸ਼ੀਲ ਹਨ। ਇਸ ਤਰੀਕੇ ਨਾਲ ਜਿਸ ਗੁਰਦਵਾਰੇ ਤੋਂ ਮਨ ਦੀ ਸ਼ਾਂਤੀ, ਅਨੰਦ ਤੇ ਪ੍ਰਭੂ-ਪ੍ਰਾਪਤੀ ਦੇ ਸਾਧਨ ਜੁਟਾਣੇ ਸਨ, ਉਹ ਲੜਾਈ ਝਗੜੇ ਤੇ ਮੁਕੱਦਮੇਬਾਜ਼ੀ ਦੇ ਅਖਾੜੇ ਬਣ ਗਏ। ਅਸੈਂਬਲੀ ਹਾਲ ਤੇ ਪਾਰਲੀਮੈਂਟ ਤਕ ਪਹੁੰਚਣ ਲਈ ਗੁਰਦਵਾਰਿਆਂ ਦਾ ਮੁਖੀ ਹੋਣਾ ਇਕ ਜ਼ੀਨਾ ਬਣ ਗਿਆ ਹੈ।

**3.** ਮਨੁੱਖਤਾ ਦੇ ਆਦਿ ਕਾਲ ਤੋਂ ਹੀ ਅਸੱਤ ਦਾ ਅਤੇ ਸੱਤ ਦਾ ਸੰਘਰਸ਼ ਰਿਹਾ ਹੈ। ਇਸੇ ਤਰ੍ਹਾਂ ਗੁਰਮਤਿ ਦਾ ਆਦਿ ਕਾਲ ਤੋਂ ਇਹ ਸੰਘਰਸ਼ ਚੱਲਦਾ ਆਇਆ ਹੈ। ਬਾਬਰ, ਗੁਰੂ ਨਾਨਕ ਦੇ ਗੁਰਮਤਿ ਪ੍ਰਸਾਰ ਤੋਂ ਔਖਾ ਸੀ। ਜਹਾਂਗੀਰ ਨੇ ਬਾਬਾ ਪ੍ਰਿਥੀ ਚੰਦ ਨੂੰ ਹੱਥ ਵਿਚ ਲੈ, ਗੁਰੂ-ਘਰ ਨੂੰ ਕਮਜ਼ੋਰ ਕਰਨ ਦੀ ਭਰਪੂਰ ਕੋਸ਼ਿਸ਼ ਕੀਤੀ। ਰਾਮ ਰਾਏ ਔਰੰਗਜ਼ੇਬ ਦਾ ਹੱਥ-ਠੋਕਾ ਬਣਿਆ, 72 ਕਰਾਮਾਤਾਂ ਦਿਖਾ, ਸ਼ਾਹੀ ਤਾਕਤ ਦੇ ਆਸਰੇ ਗੁਰੂ ਹੋਣ ਦਾ ਦਾਅਵਾ ਕੀਤਾ। ਸੱਤਾ ਕਦਮ ਕਦਮ 'ਤੇ ਧੰਨ ਗੁਰੂ ਗੋਬਿੰਦ ਸਿੰਘ ਜੀ ਨਾਲ ਸੰਘਰਸ਼ ਕਰਦੀ ਰਹੀ। ਦੰਭੀ ਗੁਰੂਆਂ ਨੂੰ ਅੱਗੇ ਕਰ ਕੇ ਗੁਰੂ-ਘਰ ਨੂੰ ਕਮਜ਼ੋਰ ਕਰਨ ਦੇ ਵਸੀਲੇ ਜੁਟਾਂਦੀ ਰਹੀ। ਬਕਾਲੇ ਵਿਚ 22 ਮੰਜੀਆਂ ਦੇ ਅਲੱਗ ਅਲੱਗ ਗੁਰੂ ਹੋਣ ਦਾ ਦਾਅਵਾ ਇਸੇ ਹੀ ਕੜੀ ਦਾ ਜੋੜ ਹੈ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਦੀਕਸ਼ਾ, ਸ਼ਿਕਸ਼ਾ ਨੂੰ ਅੱਗੇ ਰੱਖ, ਸਿਖ ਜਗਤ ਨੇ ਵੀ 'ਧਰਮ ਤੇ ਰਾਜਨੀਤੀ ਇਕ ਹੈ', ਐਸਾ ਪ੍ਰਚਾਰ ਆਰੰਭ ਕਰ ਦਿੱਤਾ। ਦਰਅਸਲ ਧਰਮ ਸਤਿ ਹੈ, ਮਹਾਂਰਸ ਤੇ ਆਤਮਕ ਅਨੰਦ ਹੈ, ਦੈਵੀ ਗੁਣਾਂ ਦਾ ਪ੍ਰਕਾਸ਼ ਤੇ ਜੀਵਨ ਦਾ ਲਕਸ਼ ਹੈ। ਧਰਮ ਜ਼ਿੰਦਗੀ ਦੇ ਹਰ ਸ਼ੋਅਬੇ ਵਿਚ ਹੋਣਾ ਲਾਜ਼ਮੀ ਹੈ, ਧਰਮ ਨੂੰ ਪਰਿਵਾਰ ਤੇ ਸਮਾਜ ਵਿਚੋਂ ਅਲੱਗ ਕਰ ਦੇਈਏ ਤਾਂ ਪਰਿਵਾਰ ਕਲਾ-ਕਲੇਸ਼ ਦਾ ਅਖਾੜਾ ਬਣ ਜਾਂਦਾ ਹੈ ਤੇ ਰਿਸ਼ਤਿਆਂ ਵਿਚ ਦਰਾੜਾਂ ਪੈ ਜਾਂਦੀਆਂ ਹਨ। ਧਰਮਹੀਣ ਅਰਥ-ਵਿਵਸਥਾ, ਬੇਈਮਾਨੀ ਦੇ ਦਲਦਲ ਵਿਚ ਗ਼ਰਕ ਹੋ ਜਾਂਦੀ ਹੈ। ਧਰਮਹੀਣ ਰਾਜਨੀਤੀ ਜ਼ੁਲਮਤ, ਭ੍ਰਿਸ਼ਟਾਚਾਰ ਤੇ ਨਾਇਨਸਾਫ਼ੀਆਂ ਦਾ ਅਖਾੜਾ ਬਣ ਜਾਂਦੀ ਹੈ। ਸੋ, ਧਰਮ ਜ਼ਿੰਦਗੀ ਦੇ ਹਰ ਪੱਖ ਦੇ ਬੂਟੇ ਦੀ ਜੜ੍ਹ ਹੈ। ਅੱਜ ਦੇ ਦੌਰ ਵਿਚ ਧਰਮ ਦੇ ਨਾਮ 'ਤੇ ਧਰਮਹੀਣ ਰਾਜਨੀਤੀ ਦਾ

ਬੋਲ-ਬਾਲਾ ਹੈ। ਮੰਦਰ, ਮਸਜਿਦ ਦੇ ਟਕਰਾਉ, ਹਿੰਦੂ ਸਿੱਖਾਂ ਦਾ ਆਪਸੀ ਤਣਾਉ, ਧਰਮ ਦੇ ਨਾਮ 'ਤੇ ਧਰਮ ਦੀ ਦੁਰਵਰਤੋਂ ਹੈ। ਅਰਬ ਦੇ ਸ਼ੇਖ਼ ਹਿੰਦੋਸਤਾਨ ਦੇ ਹਿੰਦੂ ਧਰਮ ਦੀ ਦੁਰਵਰਤੋਂ ਕਰ ਰਹੇ ਹਨ। ਮੁਸਲਮਾਨ, ਧਰਮ ਦੇ ਨਾਮ 'ਤੇ ਖ਼ੁਦਾ ਦੀ ਖ਼ਲਕਤ ਨੂੰ ਕਾਫ਼ਰ ਆਖੀ ਜਾ ਰਿਹਾ ਹੈ। ਹਿੰਦੂ ਆਪਣੇ ਸਿਆਸੀ ਮੰਦਰਾਂ ਦੇ ਪੈਰਾਂ ਹੇਠ ਸਭ ਨੂੰ ਕੁਚਲਣਾ ਚਾਹੁੰਦਾ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਸੰਤ ਸਿਪਾਹੀ ਨੂੰ ਜਨਮ ਦਿੱਤਾ, ਸੰਤ ਜੋ ਦਇਆ ਤੇ ਪ੍ਰੇਮ ਦੀ ਮੂਰਤੀ ਹੈ, ਸਿਪਾਹੀ ਜੋ ਸੂਰਬੀਰ ਤੇ ਵਿਸ਼ਾਲ ਹੌਸਲੇ ਦਾ ਮਾਲਕ ਹੈ। ਪਰੰਤੂ ਸਿਖ ਜਗਤ ਦੇ ਪ੍ਰਬੰਧਕੀ ਢਾਂਚੇ ਵਿਚ ਨਾ ਸੰਤ ਸੁਭਾਉ ਹੈ, ਨਾ ਸੂਰਬੀਰਤਾ ਤੇ ਹੌਸਲਾ ਹੈ, ਸਿਰਫ਼ ਕੋਰੀ ਰਾਜਨੀਤੀ ਤੇ ਸੁਆਰਥ ਸਿੱਧੀ ਹੈ। ਗੁਰਦਵਾਰਿਆਂ ਦੀ 95 ਪ੍ਰਤਿਸ਼ਤ ਸ਼ਕਤੀ ਸੁਆਰਥ ਸਿੱਧ ਰਾਜਨੀਤਕਾਂ ਦੇ ਹੱਥ ਵਿਚ ਆ ਗਈ ਹੈ, ਜਿਸ ਨਾਲ ਗੁਰਮਤਿ ਧਰਮ ਪ੍ਰਚਾਰ ਨੂੰ ਗਹਿਰੀ ਸੱਟ ਲੱਗੀ ਹੈ। ਚੂੰਕਿ ਧਾਰਮਿਕ ਪ੍ਰਬੰਧ ਗਿਆਨਹੀਣ ਰਾਜਨੀਤਕ ਚਲਾ ਰਹੇ ਸਨ, ਇਸ ਕਰਕੇ ਅਣਖੀਲੇ ਤੇ ਸੂਝਵਾਨ ਹਿਤੈਸ਼ੀ ਪ੍ਰਚਾਰਕ ਧਰਮ ਪ੍ਰਚਾਰ ਤੋਂ ਅੱਡ ਹੁੰਦੇ ਗਏ, ਸਿਰਫ਼ ਰੋਜ਼ੀ ਨੂੰ ਨੁਕਤਾ-ਨਿਗਾਹ ਬਣਾ, ਲੋੜਵੰਦ, ਬੇਸਹਾਰਾ ਅੰਗਹੀਣ, ਨੇਤ੍ਰਹੀਣ ਇਸ ਖੇਤ੍ਰ ਵਿਚ ਅੱਗੇ ਆਉਂਦੇ ਗਏ। ਸੁਆਰਥੀ ਰਾਜਨੀਤੀ ਵਿਚ ਲੀਨ ਪ੍ਰਬੰਧਕਾਂ ਨੂੰ ਇਸ ਤਰ੍ਹਾਂ ਦੀ ਪ੍ਰਚਾਰ ਸ਼੍ਰੇਣੀ ਦੀ ਲੋੜ ਸੀ। ਇਹ ਸ਼੍ਰੇਣੀ ਘਰੇਲੂ ਮੁਲਾਜ਼ਮਾਂ ਦੀ ਤਰ੍ਹਾਂ ਪ੍ਰਬੰਧਕਾਂ ਦੇ ਭੈ ਹੇਠ ਕੰਮ ਕਰਨ ਲੱਗ ਪਈ। ਅੰਦਾਜ਼ਨ ਐਸਾ 70 ਸਾਲ ਤੋਂ ਚੱਲ ਰਿਹਾ ਹੈ। ਹੁਣ ਪ੍ਰਚਾਰਕ ਗ੍ਰੰਥੀ ਲਾਈਨ ਵਿਚ ਭਾਈ ਗੁਰਦਾਸ, ਬਾਬਾ ਬੁੱਢਾ, ਭਾਈ ਮਨੀ ਸਿੰਘ, ਅਕਾਲੀ ਫੂਲਾ ਸਿੰਘ ਜੈਸੇ ਕਿਰਦਾਰ ਆਚਾਰ ਵਾਲੇ ਤਾਂ ਸੁਪਨਾ ਹੋ ਗਏ ਹਨ। 70 ਸਾਲਾਂ ਤੋਂ ਗੁਰਮਤਿ ਪ੍ਰਚਾਰ ਰੁਕਿਆ ਹੋਇਆ ਹੈ। ਔਰ ਬਦਕਿਸਮਤੀ ਇਹ ਹੈ ਕਿ ਇਸ ਪੱਖ ਦੀ ਸੋਚਣੀ ਵੀ ਕੌਮ ਵਿਚ ਉਜਾਗਰ ਨਹੀਂ ਹੋ ਰਹੀ। ਜਿਨ੍ਹਾਂ ਨੇ ਪ੍ਰਚਾਰ ਰਾਹੀਂ ਕੌਮ ਵਿਚ ਗੁਰਮਤਿ ਦਾ ਜਜ਼ਬਾ ਉਭਾਰਨਾ ਸੀ, ਉਹ ਚੌਥੀ ਸ਼੍ਰੇਣੀ (Fourth class) ਦੇ ਮੁਲਾਜ਼ਮ ਬਣ, ਦਬ ਕੇ ਰਹਿ ਗਏ। ਇਸ ਤਰ੍ਹਾਂ ਪ੍ਰੇਮ-ਰਸ, ਪ੍ਰੇਮ ਤੇ ਆਨੰਦ ਦੇ ਸੋਮਿਆਂ ਦਾ ਅੰਮ੍ਰਿਤ ਜਲ ਨਹੀਂ ਪੁੱਜ ਰਿਹਾ।

ਧਰਮ ਪ੍ਰਚਾਰ ਦਾ ਦੂਸਰਾ ਅੰਗ ਅੱਜ ਦੇ ਸੰਤਾਂ ਦੇ ਡੇਰੇ ਹਨ, ਜਿਨ੍ਹਾਂ ਨਾਲ ਸਿਖ ਸੰਗਤਾਂ ਦੀ ਕਾਫ਼ੀ ਤਾਦਾਦ ਜੁੜੀ ਹੋਈ ਹੈ। ਗਹਿਰਾਈ ਨਾਲ ਦੇਖਿਆ ਜਾਏ ਤਾਂ 90 ਪ੍ਰਤਿਸ਼ਤ ਸਾਧ ਗੁਰਮਤਿ ਤੋਂ ਨਾਵਾਕਫ਼ ਹਨ। ਹੰਕਾਰ, ਸੁਆਰਥ-ਵੱਸ ਹੋ, ਗੁਰੂ ਗੁਰਦਵਾਰਿਆਂ ਨੂੰ ਇਕ ਪਾਸੇ ਕਰ, ਆਪਣੇ ਤੇ ਆਪਣੇ ਡੇਰਿਆਂ ਦੇ ਪ੍ਰਚਾਰ ਵਿਚ ਲੀਨ ਹਨ। ਜਦ ਪੂਜਾ ਪ੍ਰਤਿਸ਼ਠਾ ਸਿਖਰ 'ਤੇ ਪੁੱਜਦੀ ਹੈ ਤਾਂ ਗੁਰੂ ਹੋਣ ਦਾ ਦਾਅਵਾ ਵੀ ਕਰਦੇ ਹਨ। ਨਿਰੰਕਾਰੀ, ਰਾਧਾ ਸੁਆਮੀ ਤੇ

ਨਾਮਧਾਰੀ, ਸਿਖ ਸਰੂਪ ਰੱਖਦੇ ਹੋਏ ਵੀ ਗੁਰਮਤਿ ਸਿੱਖੀ ਪ੍ਰਚਾਰ ਤੋਂ ਕੋਰੇ ਹਨ। ਇਨ੍ਹਾਂ ਦਾ ਸਿੱਖੀ ਸਰੂਪ ਵੀ ਭੋਲੇ ਭਾਲੇ ਸਿੱਖਾਂ ਨੂੰ ਆਪਣੇ ਗੁਰੂ-ਡੰਮ ਤੇ ਡੇਰੇ ਦੇ ਜਾਲ ਵਿਚ ਫਸਾਉਣ ਦਾ ਸਾਧਨ ਹੈ। ਜਿਵੇਂ ਸ਼ਿਕਾਰੀ, ਪਾਲਤੂ ਬਟੇਰੇ ਤੇ ਤਿੱਤਰਾਂ ਦੇ ਆਸਰੇ, ਸੁਤੰਤਰ ਵਿਚਰਨ ਤੇ ਉੱਡਣ ਵਾਲੇ ਬਟੇਰੇ ਤੇ ਤਿੱਤਰਾਂ ਨੂੰ ਫਸਾਉਣ ਵਿਚ ਸਫਲ ਹੁੰਦੇ ਹਨ, ਇਸੇ ਤਰ੍ਹਾਂ ਸਾਧ ਸ਼੍ਰੇਣੀ ਵਿਚ ਕੁਛ ਉਂਗਲੀਆਂ 'ਤੇ ਗਿਣੇ ਜਾਣ ਵਾਲੇ ਸਾਧੂ ਹਨ ਜੋ ਗੁਰਮਤਿ ਦੀ ਰੌਸ਼ਨੀ ਵਿਚ ਜੀ ਰਹੇ ਹਨ ਤੇ ਗੁਰਮਤਿ ਸ਼ਿਕਸ਼ਾ ਦੀਕਸ਼ਾ ਵੰਡ ਰਹੇ ਹਨ, ਪਰ ਇਨ੍ਹਾਂ ਦਾ ਦਾਇਰਾ ਕੋਈ ਬਹੁਤਾ ਵਸੀਹ ਨਹੀਂ ਹੈ। ਅਕਾਲੀ ਕੌਰ ਸਿੰਘ, ਬਾਬਾ ਅਤਰ ਸਿੰਘ, ਸੰਤ ਕਰਮ ਸਿੰਘ ਹੋਤੀ ਮਰਦਾਨ, ਬਾਬਾ ਨਿਧਾਨ ਸਿੰਘ, ਸੰਤ ਭਗਤ ਸਿੰਘ ਬੰਨੂ ਫ਼ਰੰਟੀਅਰ, ਬਾਬਾ ਕਾਨ੍ਹ ਸਿੰਘ ਪਿਸ਼ੌਰ, ਬਾਬਾ ਸੁੰਦਰ ਸਿੰਘ ਜੀ ਅਲੀਬੇਗ, ਸੰਤ ਜਵਾਲਾ ਸਿੰਘ ਜੀ ਹਰਖੋਵਾਲ, ਹੁਣ ਗੁਜ਼ਰੇ ਸਮੇਂ ਦਾ ਇਤਿਹਾਸ ਹੋ ਗਏ ਹਨ। ਅੱਜ ਦੇ ਸਮੇਂ ਦੇ ਦਰਪਣ ਵਿਚ ਇਸ ਤਰ੍ਹਾਂ ਦੀਆਂ ਮੂਰਤੀਆਂ ਦੀ ਝਲਕ ਨਦਾਰਦ ਹੋ ਗਈ ਹੈ ਜੋ ਆਪਣੇ ਜੀਵਨ ਦੀ ਛਾਪ ਰਾਹੀਂ ਗੁਰਮਤਿ ਦੀ ਛਾਪ ਦਿੰਦੇ ਹੋਣ। ਅਸੀਂ ਤਾਂ ਅਰਦਾਸ ਵਿਚ ਵੀ ਇਹ ਸ਼ਬਦ ਜੋੜੇ ਹੋਏ ਹਨ ਕਿ ਸੇਈ ਸੰਤ ਗੁਰਮੁਖ ਪਿਆਰੇ ਮੇਲ, ਜਿਨ੍ਹਾਂ ਮਿਲਿਆਂ ਤੇਰਾ ਨਾਮ ਚੇਤੇ ਆਵੇ। ਹਾਂ, ਇਨ੍ਹਾਂ ਡੇਰੇਦਾਰਾਂ ਨਾਲੋਂ ਕਾਰੋਬਾਰੀ ਦੁਨੀਆ ਤੇ ਗ੍ਰਿਹਸਥੀਆਂ ਵਿਚ ਕਿਧਰੇ ਕਿਧਰੇ ਗੁਰਬਾਣੀ ਨਾਮ-ਰਸ ਦੀ ਲੀਨਤਾ ਦਿਖਾਈ ਦਿੰਦੀ ਹੈ। ਡੇਰਿਆਂ ਦੀ ਅਲੱਗ ਅਲੱਗ ਮਰਿਆਦਾ ਸਿਖ ਜਗਤ ਨੂੰ ਧਾਰਮਿਕ ਤਲ 'ਤੇ ਖੇਰੂੰ ਖੇਰੂੰ ਹੋਣ ਦਾ ਬਲ ਦਿੰਦੀ ਹੈ। ਜਿਹੜੀ ਕੌਮ ਧਾਰਮਿਕ ਤੌਰ 'ਤੇ ਇਕ ਨਹੀਂ, ਉਹ ਕੌਮ ਸਮਾਜਿਕ ਤੇ ਸਿਆਸੀ ਤਲ 'ਤੇ ਇਕ ਹੋ ਹੀ ਨਹੀਂ ਸਕਦੀ। ਔਰ ਇਸ ਤਰ੍ਹਾਂ ਕੌਮ ਕਮਜ਼ੋਰੀ ਦੇ ਰਸਾਤਲ 'ਤੇ ਜਾ ਗਿਰਦੀ ਹੈ। ਪੰਥ 'ਤੇ ਜਦ ਵੀ ਔਕੜਾਂ ਆਈਆਂ, ਅਖੌਤੀ ਸਾਧ ਤੇ ਵੱਡੇ ਵੱਡੇ ਡੇਰੇ, ਪੰਥ ਦੀ ਹਮਦਰਦੀ ਦੇ ਰਾਹਾਂ 'ਤੇ ਇਕ ਕਦਮ ਵੀ ਨਹੀਂ ਚੱਲ ਸਕੇ ਬਲਕਿ ਕੁਛ ਸਾਧ ਪੰਥ ਦੇ ਰਸਤੇ ਦਾ ਰੋੜਾ ਬਣ, ਪੰਥ-ਵਿਰੋਧੀਆਂ ਨਾਲ ਜਾ ਰਲੇ। ਇਸ ਤਰ੍ਹਾਂ ਪੰਥ ਦਾ ਦਰਦ ਰੱਖਣ ਵਾਲੇ ਪੰਥ-ਹਿਤੈਸ਼ੀ ਇਨ੍ਹਾਂ ਸਾਧਾਂ ਤੇ ਡੇਰਿਆਂ ਤੋਂ ਨਿਰਾਸ਼ ਹੁੰਦੇ ਗਏ ਤੇ ਇਹ ਡੇਰੇ ਤੇ ਸਾਧ ਕੌਮ ਨੂੰ ਵੱਖ ਵੱਖ ਕਰਦੇ ਗਏ। ਘੱਟ ਗਿਣਤੀ ਦੀ ਛੋਟੀ ਜਿਹੀ ਇਹ ਕੌਮ, ਅੱਜ ਧਾਰਮਿਕ ਤਲ 'ਤੇ ਸੈਂਕੜੇ ਟੁਕੜਿਆਂ ਵਿਚ ਵੰਡੀ ਹੋਈ ਹੈ। ਪਰਮਾਤਮਾ ਇਕ, ਗੁਰੂ ਇਕ, ਸਿੱਖੀ ਦਾ ਕੇਂਦਰ ਦਰਬਾਰ ਸਾਹਿਬ ਤੇ ਅਕਾਲ ਤਖ਼ਤ ਇਕ, ਪਰ ਕੌਮ ਧਾਰਮਿਕ ਤਲ 'ਤੇ ਇਕ ਨਹੀਂ ਹੈ। ਸਾਧਾਂ ਦੇ ਜ਼ਾਤੀ ਸੁਆਰਥ ਤੇ ਹੰਕਾਰ ਨੇ ਜਿਥੇ ਕੌਮ ਨੂੰ ਧਾਰਮਿਕ ਤਲ 'ਤੇ ਖੇਰੂੰ ਖੇਰੂੰ ਕੀਤਾ, ਉਥੇ ਰਾਜਨੀਤਕਾਂ ਨੇ ਸੁਆਰਥ ਤੇ

ਹੰਕਾਰ-ਵੱਸ ਹੋ ਕੇ ਕੌਮ ਨੂੰ ਰਾਜਨੀਤਕ ਤਲ 'ਤੇ ਟੁਕੜੇ ਟੁਕੜੇ ਕੀਤਾ। ਜਿਥੇ ਸਿੱਖੀ ਦੇ ਵੱਡੇ ਦੁਖਾਂਤਾਂ ਦੇ ਜਨਮ-ਦਾਤੇ, ਸਿੱਖੀ ਦੇ ਵਿਰੋਧੀ ਜ਼ਿੰਮੇਵਾਰ ਹਨ, ਉਥੇ ਪ੍ਰਬੰਧਕੀ ਢਾਂਚਾ ਵੀ ਪੂਰਨ ਤੌਰ 'ਤੇ ਜ਼ਿੰਮੇਵਾਰ ਹੈ।

### 4. ਦੇਸ਼ ਦੇ ਗੁਰਦਵਾਰੇ

ਹਰ ਇਲਾਕੇ ਦੀ ਆਬੋ-ਹਵਾ ਤੇ ਮਿੱਟੀ ਦੀ ਤਾਸੀਰ ਵੱਖ ਵੱਖ ਹੁੰਦੀ ਹੈ। ਭਾਰਤ ਹਜ਼ਾਰਾਂ ਸਾਲ ਤਕ ਧਰਮ ਦੀ ਹਵਾ ਵਿਚ ਜੀਵਿਆ ਹੈ। ਇਕ ਲਹਿਰ ਜੈਸੇ ਕਈ ਲਹਿਰਾਂ ਨੂੰ ਜਨਮ ਦਿੰਦੀ ਹੈ, ਇਵੇਂ ਹੀ ਇਕ ਜੁੜੀ ਹੋਈ ਆਤਮਾ ਕਈਆਂ ਲਈ ਜੁੜਨ ਦੀ ਪ੍ਰੇਰਨਾ ਬਣ ਜਾਂਦੀ ਹੈ। ਇਸ ਦੇਸ਼ ਵਿਚ ਵੈਦਕ ਰਿਸ਼ੀ, ਪੁਰਾਣਾਂ ਦੇ ਰਚੈਤਾ, ਮਹਾਤਮਾਂ, ਉਪਨਿਸ਼ਦਾਂ ਦੇ ਆਚਾਰੀਆ, ਸ਼ਾਸਤ੍ਰਾਂ ਦੇ ਗਿਆਤਾ ਤੇ ਦਾਤਾ ਔਰ ਅਨੰਤ ਪ੍ਰਕਾਰ ਦੇ ਭਗਤੀ ਭਰੇ ਗੀਤ ਦੇਣ ਵਾਲੇ ਭਗਤ ਤੇ ਗੋਰਖ ਬਾਣੀ ਦੇ ਯੋਗ ਮਤ ਨੂੰ ਪ੍ਰਗਟ ਕਰਨ ਵਾਲੇ ਯੋਗੀ ਪੈਦਾ ਹੋਏ, ਉਥੇ ਬ੍ਰਹਮ ਗਿਆਨ ਦੇ ਸਾਗਰ ਧੰਨ ਗੁਰੂ ਗ੍ਰੰਥ ਸਾਹਿਬ ਆਲਮੇ ਵਜੂਦ ਵਿਚ ਆਏ। ਇਹ ਲਹਿਰਾਂ, ਇਹ ਹਵਾਵਾਂ, ਇਹ ਅਧਿਆਤਮਕ ਤਰੰਗਾਂ ਅਜੇ ਵੀ ਭਾਰਤ ਵਿਚ ਮੌਜੂਦ ਹਨ, ਜਿਸ ਕਰਕੇ ਦੇਸ਼ ਵਿਚ ਬਹੁ-ਪ੍ਰਕਾਰੀ ਸਮੱਸਿਆਵਾਂ ਦੇ ਹੁੰਦੇ ਹੋਏ ਵੀ ਧਰਮ ਦੀ ਉਮੰਗ ਤੜਪ ਮੌਜੂਦ ਹੈ; ਜਿਸ ਦਾ ਸਦਕਾ ਅਜੇ ਵੀ ਗੁਰਦਵਾਰਿਆਂ ਵਿਚ ਤੇ ਅਨਮਤ ਦੇ ਧਰਮ ਮੰਦਰਾਂ ਵਿਚ ਧਰਮ ਪ੍ਰੇਮੀਆਂ ਦੇ ਇਕੱਠ ਦਿਖਾਈ ਦਿੰਦੇ ਹਨ। ਦੇਸ਼ ਦੇ ਵੱਡੇ ਵੱਡੇ ਸ਼ਹਿਰਾਂ ਦੇ ਵੱਡੇ ਗੁਰਦਵਾਰੇ, ਜਿਥੇ ਆਰਥਕ ਆਮਦਨ ਦੇ ਅੰਬਾਰ ਲੱਗਦੇ ਹਨ, ਸਿੱਧੇ ਰੂਪ ਵਿਚ ਰਾਜਨੀਤਕ ਲੋਕਾਂ ਦੇ ਪ੍ਰਬੰਧ ਅਧੀਨ ਹਨ। ਧਨ, ਗੁਰਦਵਾਰਿਆਂ ਦੇ ਧਰਮ ਪ੍ਰਚਾਰ ਤੇ ਗ਼ਰੀਬਾਂ ਦੀ ਉਸਾਰੀ ਲਈ ਸੀ। ਧੰਨ ਗੁਰੂ ਗੋਬਿੰਦ ਸਿੰਘ ਜੀ ਦਾ ਕਹਿਣਾ 'ਗ਼ਰੀਬ ਦਾ ਮੂੰਹ, ਗੁਰੂ ਦੀ ਗੋਲਕ ਹੈ' ਪਰ ਇਹ ਧਨ ਧਰਮ ਪ੍ਰਚਾਰ ਤੇ ਗ਼ਰੀਬਾਂ ਦੀ ਉਸਾਰੀ ਲਈ ਪੂਰਨ ਤੌਰ 'ਤੇ ਸਹੀ ਤਰੀਕੇ ਨਾਲ ਖ਼ਰਚ ਨਹੀਂ ਹੋ ਰਿਹਾ। ਜਦ ਕਿ ਇਤਿਹਾਸਕ ਅਸਥਾਨ ਤੇ ਹੋਰ ਵੱਡੇ ਵੱਡੇ ਗੁਰਦਵਾਰੇ ਸਾਰੇ ਦੇਸ਼ ਵਿਚ ਹਨ ਪਰ ਦੇਸ਼ ਦੇ ਕੋਨੇ ਕੋਨੇ ਵਿਚ ਪ੍ਰਚਾਰ ਤੇ ਪ੍ਰਸਾਰ ਦਿਖਾਈ ਨਹੀਂ ਦਿੰਦਾ। ਚੋਟੀ ਦੇ ਧਨਾਢ ਤੇ ਅਤਿਅੰਤ ਦੁਨੀਆਦਾਰੀ ਵਿਚ ਮਸਰੂਫ਼ ਤੇ ਰਾਜਨੀਤਕ ਲਾਭ ਰੱਖਣ ਵਾਲਿਆਂ ਕੋਲ ਧਰਮ ਪ੍ਰਚਾਰ ਲਈ ਸਮਾਂ ਹੀ ਨਹੀਂ ਹੈ। ਪ੍ਰਚਾਰਕ ਐਸੇ ਮਾਹੌਲ ਵਿਚ ਦਿਸ਼ਾਹੀਣ ਹੋ ਕੇ ਸਿਰਫ਼ ਆਪਣੀ ਉਪਜੀਵਕਾ ਤਕ ਹੀ ਸੀਮਤ ਰਹਿ ਗਏ ਹਨ। ਕਾਰਸੇਵਾ ਕਰਨ ਵਾਲੇ ਮਹਾਪੁਰਸ਼ ਬਾਬਿਆਂ ਦੇ ਰਾਹੀਂ ਇਨ੍ਹਾਂ ਪੰਜ ਦਹਾਕਿਆਂ ਵਿਚ ਗੁਰਦਵਾਰਿਆਂ ਦੀਆਂ ਮਹਾਨ ਤੇ ਸੁੰਦਰ ਇਮਾਰਤਾਂ ਉਸਰੀਆਂ ਹਨ ਤੇ ਇਨ੍ਹਾਂ ਦੀ ਲੋੜ ਵੀ ਸੀ। ਲੇਕਿਨ ਧਰਮ ਪ੍ਰਚਾਰ

ਤੇ ਧਾਰਮਿਕ ਉਮੰਗ ਤੋਂ ਬਿਨਾਂ ਇਹ ਇਮਾਰਤਾਂ ਸਤਿਸੰਗੀਆਂ ਤੋਂ ਖ਼ਾਲੀ ਹਨ। ਕੁਛ ਬਾਬਿਆਂ ਨੇ ਤਾਂ ਕੁਛ ਅਸਥਾਨਾਂ 'ਤੇ ਅਸਥਾਈ ਕਬਜ਼ਾ ਕਰ ਕੇ ਆਪਣੀ ਸੁਆਰਥ ਸਿੱਧੀ ਦਾ ਆਧਾਰ ਬਣਾ ਲਿਆ ਹੈ। ਭਾਵੇਂ ਸਿੱਖਾਂ ਵਿਚ ਸਿੱਖੀ ਉਤਸ਼ਾਹ ਦੀ ਘਾਟ ਨਹੀਂ ਪਰ ਇਹ ਉਤਸ਼ਾਹ ਦਿਸ਼ਾਹੀਣ ਹੈ। ਕਾਰਸੇਵਾ ਵਾਲੇ ਬਾਬੇ ਵੀ ਪ੍ਰਭੂ-ਸਿਮਰਨ, ਪ੍ਰਭੂ-ਗਿਆਨ ਤੇ ਸਿੱਖੀ ਨੂੰ ਦੂਰ ਦੂਰ ਫੈਲਾਉਣ ਵਿਚ ਨਾ ਹੀ ਸਮਾਂ ਕੱਢ ਸਕੇ ਅਤੇ ਨਾ ਹੀ ਉਨ੍ਹਾਂ ਦਾ ਕੋਈ ਐਸਾ ਮਨੋਰਥ ਦਿਖਾਈ ਹੀ ਦਿੰਦਾ ਹੈ, ਲੇਕਿਨ ਕੁਛ ਬਾਬਿਆਂ ਨੇ ਬੜੀ ਲਗਨ ਤੇ ਮਿਹਨਤ ਨਾਲ ਇਤਿਹਾਸਕ ਅਸਥਾਨਾਂ ਦੀ ਮਹਾਨ ਉਸਾਰੀ ਕਰ ਕੇ ਦੇਸ਼ ਦੇ ਸਾਹਮਣੇ ਜੋ ਗੁਰਮਤਿ ਇਤਿਹਾਸ ਦੀਆਂ ਝਲਕੀਆਂ ਪੇਸ਼ ਕੀਤੀਆਂ ਹਨ, ਉਨ੍ਹਾਂ ਅੱਗੇ ਸਿਰ ਝੁਕਦਾ ਹੈ। ਇਹ ਸਾਰੀ ਮਿਸ਼ਨਰੀ ਗ਼ਰੀਬ ਦੇ ਮੂੰਹ ਵਿਚ ਰੋਟੀ ਦੀ ਬੁਰਕੀ ਨਾਲ ਈਸਾਈਅਤ ਨੂੰ ਪਿਲਾ ਰਹੇ ਹਨ। ਅਸੀਂ ਗੁਰੂ ਕੀ ਗੋਲਕ ਨੂੰ ਗ਼ਰੀਬ ਦੇ ਮੂੰਹ ਵਿਚ ਪਾਉਣ ਵਿਚ ਅਸਮਰੱਥ ਰਹੇ ਹਾਂ। ਦੇਸ਼ ਦਾ ਸਾਰਾ ਪ੍ਰਬੰਧਕੀ ਢਾਂਚਾ ਇਸ ਪੱਖੋਂ ਉਤਸ਼ਾਹ-ਹੀਣ ਤੇ ਦਿਸ਼ਾ-ਹੀਣ ਦਿਖਾਈ ਦਿੰਦਾ ਹੈ।

ਉਦਾਸੀ ਨਿਰਮਲੇ ਖ਼ੁਦ ਪ੍ਰਚਾਰਕ ਸਨ ਤੇ ਖ਼ੁਦ ਪ੍ਰਬੰਧਕ ਸਨ, ਜਿਸ ਕਰਕੇ ਗੁਰਮਤਿ ਦਾ ਪ੍ਰਚਾਰ ਭਾਰਤ ਦੇ 68 ਤੀਰਥਾਂ ਤੋਂ ਲੰਘ, ਦੇਸ਼ ਦੀਆਂ ਸਰਹੱਦਾਂ ਨੂੰ ਪਾਰ ਕਰ, ਅਫ਼ਗ਼ਾਨਿਸਤਾਨ ਤਕ ਜਾ ਪਹੁੰਚਿਆ ਸੀ। ਪਰ ਹੁਣ ਦੇ ਪ੍ਰਬੰਧਕ ਪ੍ਰਚਾਰ ਗਿਆਨ ਤੋਂ ਹੀਣੇ ਹਨ ਤੇ ਉਨ੍ਹਾਂ ਕੋਲ ਸਮਾਂ ਵੀ ਨਹੀਂ ਤੇ ਸ਼ਾਇਦ ਉਨ੍ਹਾਂ ਦਾ ਇਹ ਮੁੱਦਾ ਵੀ ਨਹੀਂ। ਅਤੇ ਜਿਹੜੇ ਪ੍ਰਚਾਰਕ ਤੇ ਪ੍ਰਬੰਧਕ ਹੈਨ ਵੀ, ਉਨ੍ਹਾਂ ਵਿਚ ਵੀ ਬਹੁਤੇ ਆਰਥਕ ਤਲ 'ਤੇ ਕਮਜ਼ੋਰ ਹਨ। ਕੁਛ ਪ੍ਰਚਾਰਕਾਂ ਦਾ ਮੁੱਦਾ ਸਿਰਫ਼ ਆਪਣੀ ਉਪਜੀਵਕਾ ਹੀ ਹੈ। ਪ੍ਰਚਾਰਕ ਪ੍ਰਚਾਰ ਦੇ ਸੰਬੰਧ ਵਿਚ ਪ੍ਰਬੰਧਕੀ ਢਾਂਚੇ ਨੂੰ ਸਲਾਹ ਦੇਣ ਦਾ ਯਤਨ ਹੀ ਨਹੀਂ ਕਰਦਾ; ਪ੍ਰਬੰਧਕ ਸਲਾਹ ਮਸ਼ਵਰਾ ਲੈ ਸਕੇ, ਪ੍ਰਚਾਰਕਾਂ ਨੂੰ ਇਸ ਯੋਗ ਹੀ ਨਹੀਂ ਸਮਝਦਾ ਔਰ ਇਸ ਤਰ੍ਹਾਂ ਸਹਿਜੇ ਸਹਿਜੇ ਦੋਵੇਂ ਦਿਸ਼ਾ-ਹੀਣ ਹੋ ਕੇ ਮਾਲਕਾਂ ਤੇ ਨੌਕਰਾਂ ਦੇ ਸੰਬੰਧਾਂ ਤਕ ਹੀ ਸੀਮਿਤ ਰਹਿ ਜਾਂਦੇ ਹਨ। ਦੇਸ਼ ਦੇ ਗੁਰਦਵਾਰਿਆਂ ਦੀ ਅਜਿਹੀ ਹਾਲਤ ਅੱਜ ਵਿਆਪਕ ਤੌਰ 'ਤੇ ਦਿਖਾਈ ਦੇ ਰਹੀ ਹੈ। ਅਜੋਕੇ ਸਮੇਂ ਵਿਚ ਜਿਥੇ ਪ੍ਰਬੰਧਕਾਂ ਦਾ ਹੰਕਾਰ ਚਰਮ ਸੀਮਾ 'ਤੇ ਹੈ, ਉਥੇ ਪ੍ਰਚਾਰਕਾਂ ਦਾ ਸੁਆਰਥ ਵੀ ਸਿਖਰ 'ਤੇ ਪੁੱਜਿਆ ਹੋਇਆ ਹੈ।

ਪ੍ਰਬੰਧਕ ਸ਼੍ਰੇਣੀ ਮੇਰੇ ਦੇਖੇ, ਚਾਰ ਸ਼੍ਰੇਣੀਆਂ ਵਿਚ ਵੰਡੀ ਹੋਈ ਹੈ। ਪ੍ਰਥਮ ਸ਼੍ਰੇਣੀ ਵਿਚ ਉਹ ਪ੍ਰਬੰਧਕ ਆਉਂਦੇ ਹਨ, ਜੋ ਗੁਰਮਤਿ ਦੀ ਸੂਝ-ਬੂਝ ਤੇ ਪ੍ਰਚਾਰ ਦੀ ਲਗਨ ਰੱਖਦੇ ਹਨ। ਪ੍ਰਬੰਧਕੀ ਢਾਂਚੇ ਵਿਚ ਇਹ ਉਂਗਲੀਆਂ 'ਤੇ ਗਿਣੇ ਜਾਣ ਵਾਲੇ ਹਨ, ਇਹ ਅੰਦਾਜ਼ਨ 1 ਪ੍ਰਤਿਸ਼ਤ ਹਨ। ਦੂਜੀ ਸ਼੍ਰੇਣੀ ਵਿਚ ਧਨਾਢ ਤਬਕਾ ਆਉਂਦਾ ਹੈ, ਜੋ ਧਨ ਦੇ ਦਾਨ ਦੇ ਆਸਰੇ 'ਤੇ ਇਸ ਢਾਂਚੇ ਵਿਚ ਸ਼ਾਮਲ

ਹੋਏ ਹਨ ਜਾਂ ਸ਼ਾਮਲ ਕੀਤੇ ਗਏ ਹਨ, ਪਰ ਇਹ ਤਬਕਾ ਆਪਣੇ ਕਾਰੋਬਾਰ ਵਿਚ ਇਤਨਾ ਮਸਰੂਫ਼ ਹੈ ਕਿ ਗੁਰਮਤਿ ਗਿਆਨ ਤੇ ਸਤਿਸੰਗ ਦੇ ਪ੍ਰਬੰਧ ਦੀ ਦੇਖ-ਰੇਖ ਲਈ ਇਨ੍ਹਾਂ ਕੋਲ ਸਮਾਂ ਨਹੀਂ ਹੈ। ਤੀਸਰੀ ਕੋਟੀ ਵਿਚ ਜੋ ਸਭ ਤੋਂ ਵੱਡਾ ਤਬਕਾ ਹੈ, ਅੰਦਾਜ਼ਨ 60 ਫ਼ੀ ਸਦੀ ਹੋ ਸਕਦੇ ਹਨ। ਇਹ ਸਭ ਮੁਕੰਮਲ ਤੌਰ 'ਤੇ ਰਾਜਨੀਤਕ ਹਨ, ਗੁਰਦਵਾਰਿਆਂ ਨੂੰ ਸੀੜ੍ਹੀ ਬਣਾ ਕੇ ਰਾਜਨੀਤਕ ਪਦ ਪ੍ਰਤਿਸ਼ਠਤਾ ਹਾਸਲ ਕਰਨੀ ਜਾਂ ਗੁਰਦਵਾਰਿਆਂ ਦੀ ਸ਼ਕਤੀ ਨੂੰ ਵਰਤ ਕੇ, ਹੁਕਮਰਾਨਾਂ ਤਕ ਪਹੁੰਚ ਹਾਸਲ ਕਰਨੀ, ਆਪਣੇ ਨਿੱਜੀ ਸੁਆਰਥ ਨੂੰ ਪ੍ਰਾਪਤ ਕਰਨਾ ਜਾਂ ਆਪਣੇ ਅਹੰਕਾਰ ਦੀ ਪੂਰਤੀ ਹੀ ਇਨ੍ਹਾਂ ਦਾ ਮੁਖ ਨਿਸ਼ਾਨਾ ਹੁੰਦਾ ਹੈ। ਇਸ ਤਰ੍ਹਾਂ ਦੇ ਪ੍ਰਬੰਧਕ ਦੇਸ਼ ਦੇ ਵੱਡੇ ਵੱਡੇ ਗੁਰਦਵਾਰਿਆਂ ਵਿਚ ਕਾਬਜ਼ ਹਨ, ਕਿਉਂਕਿ ਇਸੇ ਜਨ-ਆਧਾਰ 'ਤੇ ਹੀ ਉਹ ਆਪਣੇ ਰਾਜਨੀਤਕ ਲਾਭ ਨੂੰ ਹਾਸਲ ਕਰਨ ਵਿਚ ਸਫਲ ਹੋ ਸਕਦੇ ਹਨ। ਸੰਗਤਾਂ ਅਤੇ ਸੰਸਾਰ ਦੀ ਗੁਰੂ ਤੇ ਪਰਮਾਰਥ ਤਕ ਪਹੁੰਚ ਹੋਵੇ, ਇਹ ਇਨ੍ਹਾਂ ਦਾ ਮਨੋਰਥ ਨਹੀਂ ਹੈ, ਖ਼ੁਦ ਸੱਤਾ ਤੇ ਸੱਤਾਧਾਰੀਆਂ ਤਕ ਕਿਵੇਂ ਪਹੁੰਚ ਹੋਵੇ, ਇਹ ਲਕਸ਼ ਹੁੰਦਾ ਹੈ। ਇਲੈਕਸ਼ਨ ਦੌਰਾਨ ਐਸੇ ਗੁਰਦਵਾਰੇ ਧਰਮ ਦੀ ਥਾਂ ਤੇ ਰਾਜਨੀਤਕ ਮਾਹੌਲ ਜ਼ਿਆਦਾ ਪ੍ਰਦਰਸ਼ਿਤ ਕਰਦੇ ਹਨ। ਸਿੱਖੀ ਜਾਂ ਸਿੱਖੀ ਦਾ ਪ੍ਰਚਾਰ ਪ੍ਰਸਾਰ ਹੋਵੇ, ਇਹ ਸੁਪਨੇ ਵਿਚ ਵੀ ਕਦੀ ਨਹੀਂ ਸੋਚਦੇ। ਇਕ ਰਾਜਨੀਤਕ, ਸੱਤਾ ਹਾਸਲ ਕਰਨ ਲਈ ਜੋ ਹਰਬੇ ਇਸਤੇਮਾਲ ਕਰਦਾ ਹੈ, ਉਹ ਸਭ ਇਹ ਪ੍ਰਬੰਧਕ ਵਰਤਦੇ ਹਨ। ਈਸਵੀ ਸਦੀ ਦੇ ਆਦਿ ਤੋਂ ਘੁਟਨਿਆਂ ਦੇ ਬਲ ਜੋ ਰਾਜਨੀਤੀ ਸ਼ਾਮਲ ਹੋਈ ਸੀ, ਉਹ ਅੱਜ ਸਿਖਰ ਜੁਆਨੀ 'ਤੇ ਪਹੁੰਚ, ਭਿਆਨਕ ਰੂਪ ਧਾਰਨ ਕਰ ਚੁੱਕੀ ਹੈ, ਜਿਸ ਨੂੰ ਦੇਖ ਕੇ ਗੁਰਮਤਿ-ਹਿਤੈਸ਼ੀਆਂ ਦੇ ਦਿਲ ਰੋ ਉੱਠਦੇ ਹਨ।

ਚੌਥੀ ਕੋਟੀ ਵਿਚ ਕੋਈ 20 ਫ਼ੀ ਸਦੀ ਉਹ ਤਬਕਾ ਹੈ, ਜਿਨ੍ਹਾਂ ਨੂੰ ਲੋਭ ਨੇ ਇਤਨਾ ਭ੍ਰਿਸ਼ਟ ਕਰ ਦਿੱਤਾ ਹੈ ਕਿ ਉਹ ਗੁਰੂ ਕੀ ਗੋਲਕ ਨੂੰ ਆਪਣੀ ਨਿੱਜੀ ਆਮਦਨ ਸਮਝਦੇ ਹਨ, ਗੁਰਦਵਾਰਾ ਉਨ੍ਹਾਂ ਲਈ ਨਿੱਜੀ ਦੁਕਾਨ ਤੇ ਕਾਰੋਬਾਰੀ ਦਾਇਰਾ ਹੈ; ਸੰਗਤਾਂ ਉਨ੍ਹਾਂ ਲਈ ਗ੍ਰਾਹਕ ਹਨ, ਜਿਨ੍ਹਾਂ ਤੋਂ ਉਨ੍ਹਾਂ ਆਰਥਕ ਲਾਭ ਲੈਣਾ ਹੈ। ਲੋਭ ਨੇ ਇਤਨਾ ਹਲਕਾਇਆ ਕਰ ਦਿੱਤਾ ਹੈ ਕਿ ਨਾਮ-ਰਸ, ਗੁਰਬਾਣੀ-ਰਸ, ਆਤਮਕ ਆਨੰਦ ਸਿਰਫ਼ ਸੰਗਤ ਰੂਪੀ ਗ੍ਰਾਹਕਾਂ ਨੂੰ ਕਾਬੂ ਕਰਨ ਦਾ ਵਸੀਲਾ ਹਨ। ਉਨ੍ਹਾਂ ਦਾ ਆਪਣਾ ਕੋਈ ਭਰੋਸਾ ਨਹੀਂ ਹੈ। ਇਹ ਆਪਣੀ ਸਾਰੀ ਸ਼ਕਤੀ ਇਸ ਤਰ੍ਹਾਂ ਖ਼ਰਚ ਕਰਦੇ ਹਨ ਕਿ ਲੰਬੇ ਸਮੇਂ ਤਕ ਗੁਰੂ ਕੀ ਗੋਲਕ ਰਾਹੀਂ ਆਪਣੀਆਂ ਜੇਬਾਂ ਭਰਦੇ ਰਹਿਣ। ਇਹ ਚਾਰ ਸ਼੍ਰੇਣੀਆਂ ਪ੍ਰਬੰਧਕੀ ਢਾਂਚੇ ਵਿਚ ਦਿਖਾਈ ਦਿੰਦੀਆਂ ਹਨ ਤੇ ਇਹੀ ਗੁਰਮਤਿ ਪ੍ਰਚਾਰ ਵਿਚ ਦੇਖਣ ਨੂੰ ਮਿਲਦੀਆਂ ਹਨ।

## 5. ਧਰਮ ਪ੍ਰਚਾਰ ਸ਼੍ਰੇਣੀ

ਧਰਮ ਪ੍ਰਚਾਰ ਸ਼੍ਰੇਣੀ ਨੂੰ ਪੰਜ ਕੋਟੀਆਂ ਵਿਚ ਰੱਖਿਆ ਜਾ ਸਕਦਾ ਹੈ। ਪ੍ਰਥਮ ਕੋਟੀ ਵਿਚ ਸਾਧੂ ਸੰਤ ਅਤੇ ਡੇਰੇਦਾਰ ਆਉਂਦੇ ਹਨ। ਦੂਜੀ ਸ਼੍ਰੇਣੀ ਵਿਚ ਰਾਗੀ ਤੇ ਕੀਰਤਨੀਏ ਹਨ। ਤੀਜੀ ਸ਼੍ਰੇਣੀ ਵਿਚ ਕਥਾਕਾਰ ਅਤੇ ਗੁਰਬਾਣੀ ਵਿਆਖਿਆਕਾਰ ਹਨ। ਚੌਥੀ ਸ਼੍ਰੇਣੀ ਵਿਚ ਢਾਡੀ ਕਵੀ, ਲੇਖਕ ਇਤਿਆਦਿਕ ਹਨ ਅਤੇ ਪੰਜਵੀਂ ਸ਼੍ਰੇਣੀ ਵਿਚ ਗ੍ਰੰਥੀ ਸ਼੍ਰੇਣੀ ਆਉਂਦੀ ਹੈ। ਗੁਰਮਤਿ ਵਿਚ ਇਨ੍ਹਾਂ ਦਾ ਯੋਗਦਾਨ ਤੇ ਜੀਵਨ-ਸ਼ੈਲੀ ਮੈਂ ਪਾਠਕਾਂ ਦੇ ਸਾਹਮਣੇ ਆਪਣੇ ਅਨੁਭਵ ਦੇ ਆਧਾਰ 'ਤੇ ਰੱਖ ਰਿਹਾ ਹਾਂ।

### *(ੳ) ਸਾਧੂ ਸੰਤ ਅਤੇ ਡੇਰੇਦਾਰ*

ਉਦਾਸੀਨ ਮਹਾਤਮਾਂ, ਜੋ ਬਾਬਾ ਸਿਰੀ ਚੰਦ ਜੀ ਤੋਂ ਚਲੇ ਅਤੇ ਨਿਰਮਲੇ, ਜੋ ਗੁਰੂ ਗੋਬਿੰਦ ਸਿੰਘ ਜੀ ਦੀ ਦੇਣ ਹਨ, ਗੁਰਮਤਿ ਦੇ ਵਗਦੇ ਦਰਿਆ ਨਾਲੋਂ ਜਦ ਵਾੜਾ ਬਣ ਵੱਖ ਹੋਏ ਜਾਂ ਵੱਖ ਕੀਤੇ ਗਏ ਤਾਂ ਸਾਧੂ ਸੰਤ ਤੇ ਡੇਰੇਦਾਰਾਂ ਦੀ ਇਕ ਨਵੀਂ ਸ਼੍ਰੇਣੀ ਉਭਰ ਕੇ ਹੋਂਦ ਵਿਚ ਆਈ। ਕਿਸੇ ਨੇ ਜਪ ਤਪ ਕਰ, ਆਤਮਕ ਅਨੰਦ ਦੀ ਸਿਖਰਤਾ ਨੂੰ ਛੋਹਿਆ ਤਾਂ ਇਸ ਤਰ੍ਹਾਂ ਦੀਆਂ ਸ਼ਖ਼ਸੀਅਤਾਂ ਦੇ ਆਲੇ-ਦੁਆਲੇ ਸ਼ਰਧਾਲੂ ਪ੍ਰੇਮੀਆਂ ਦਾ ਇਕੱਠ ਹੋਣਾ ਸੁਭਾਵਕ ਸੀ। ਜੈਸੇ ਕਿ ਬਾਬਾ ਅਤਰ ਸਿੰਘ, ਬਾਬਾ ਨਿਧਾਨ ਸਿੰਘ ਹਜ਼ੂਰ ਸਾਹਿਬ ਵਾਲੇ, ਅਕਾਲੀ ਕੌਰ ਸਿੰਘ ਕਸ਼ਮੀਰ, ਬਾਬਾ ਸੁੰਦਰ ਸਿੰਘ ਅਲੀਬੇਗ (ਗੁਜਰਾਤ, ਪਾਕਿਸਤਾਨ), ਬਾਬਾ ਕਰਮ ਸਿੰਘ ਹੋਤੀ ਮਰਦਾਨ, ਸੰਤ ਭਗਤ ਸਿੰਘ ਬੰਨੂੰ, ਬਾਬਾ ਕਾਨ੍ਹ ਸਿੰਘ ਪਿਸ਼ਾਵਰ, ਬਾਬਾ ਜਵਾਲਾ ਸਿੰਘ ਹਰਖੋਵਾਲ, ਸੰਤ ਪ੍ਰੇਮ ਸਿੰਘ ਮੁਰਾਲਾ, ਬਾਬਾ ਭਾਗ ਸਿੰਘ ਗਿੱਦੜ ਪਿੰਡੀ, ਸੰਤ ਅਮੀਰ ਸਿੰਘ ਜੀ ਸੱਤੋਵਾਲੀ ਗਲੀ, ਬਾਬਾ ਸੰਗਤ ਸਿੰਘ ਕਮਾਲੀਆ, ਬਾਬਾ ਸ਼ਾਮ ਸਿੰਘ, ਬਾਬਾ ਗੁਰਮੁਖ ਸਿੰਘ, ਬਾਬਾ ਸਾਹਿਬ ਦਿਆਲ, ਮਹੰਤ ਜਵਾਹਰ ਸਿੰਘ; ਇਨ੍ਹਾਂ ਮਹਾਪੁਰਸ਼ਾਂ ਨੇ ਆਪਣੇ ਜੀਵਨ ਵਿਚ ਗੁਰਬਾਣੀ ਨਾਮ ਦਾ ਦੀਪਕ ਜਲਾ ਕੇ ਗੁਰਮਤਿ ਦੀ ਰੌਸ਼ਨੀ ਫੈਲਾਈ। ਇਨ੍ਹਾਂ ਦੀਆਂ ਨਾਮ ਤੇ ਕਰਨੀ ਦੀਆਂ ਲਹਿਰਾਂ ਅੱਜ ਵੀ ਗੁਰਮਤਿ-ਹਿਤੈਸ਼ੀਆਂ ਨੂੰ ਪ੍ਰੇਰਨਾ ਦਿੰਦੀਆਂ ਹਨ। ਇਨ੍ਹਾਂ ਦੇ ਸਰੀਰ ਤਿਆਗਣ ਦੇ ਬਾਅਦ ਇਨ੍ਹਾਂ ਦੇ ਨਿਕਟਵਰਤੀ ਸੇਵਾ ਕਰਨ ਵਾਲੇ ਵੀ ਸਤਿਕਾਰੇ ਜਾਂਦੇ ਰਹੇ। ਸਹਿਜੇ ਸਹਿਜੇ ਯਾਦਗਾਰੀ ਡੇਰੇ ਬਣਦੇ ਗਏ ਅਤੇ ਡੇਰਿਆਂ ਦੀ ਗੱਦੀ ਦੀ ਪਰੰਪਰਾ ਪ੍ਰਚੱਲਤ ਹੋਈ। ਸਾਈਕਲ ਦਾ ਪੈਡਲ ਮਾਰਨਾ ਬੰਦ ਕਰਨ ਦੇ ਬਾਅਦ ਵੀ ਸਾਈਕਲ ਕੁਛ ਦੂਰੀ ਤਕ ਚੱਲਦੀ ਹੈ, ਹੂ-ਬ-ਹੂ ਜਪ ਤਪ ਤੋਂ ਹੀਣੇ ਸੇਵਕ, ਡੇਰਿਆਂ ਦੀ ਦੇਖਾ-ਦੇਖੀ, ਮੂਲ ਰੂਪ ਵਿਚ, ਨਾ ਕੁਛ ਹੁੰਦੇ ਹੋਏ ਵੀ, ਅਨੰਤ

ਡੇਰੇ ਬਣਾ ਕੇ ਚਲਾ ਲੈਂਦੇ ਹਨ ਤੇ ਕੁਛ ਉਨ੍ਹਾਂ ਦੀ ਹੋਂਦ ਵਿਚ ਹੀ ਮਿਟ ਜਾਂਦੇ ਹਨ। ਇਸ ਤਰ੍ਹਾਂ ਗੁਰਮਤਿ ਜਗਤ ਵਿਚ ਇਹ ਇਕ ਪ੍ਰਚਾਰ ਦਾ ਵਿਆਪਕ ਤੇ ਵੱਡਾ ਸਾਧਨ ਮੰਨੇ ਗਏ ਹਨ। ਪਰ ਅੱਜ ਦੇ ਸਮੇਂ ਦੇ ਦਰਪਨ ਵਿਚ ਦੇਖੀਏ ਤਾਂ ਇਹ ਤਸਵੀਰ ਅਧਿਕਤਰ ਧੁੰਧਲੀ ਹੋ ਚੁੱਕੀ ਹੈ ਜਾਂ ਕਿਧਰੇ ਕਿਧਰੇ ਆਪਣਾ ਰੂਪ ਗੁਰਮਤਿ ਤੋਂ ਉਲਟ ਬਣਾ ਚੁੱਕੀ ਹੈ।

ਰਾਧਾ ਸੁਆਮੀ, ਨਿਰੰਕਾਰੀ, ਨਾਮਧਾਰੀ ਆਪਣਾ ਰੂਪ ਜਿਸ ਤਰ੍ਹਾਂ ਪੇਸ਼ ਕਰਦੇ ਹਨ, ਇਹ ਗੁਰੂ ਨਾਨਕ ਦੇ ਸਿਖ ਨਾ ਕਹਿਲਾ ਕੇ ਆਪਣੇ ਆਪ ਨੂੰ ਰਾਧਾ ਸਵਾਮੀ, ਨਿਰੰਕਾਰੀ ਅਖਵਾਂਦੇ ਹਨ। ਸ਼ੁਰੂ ਸ਼ੁਰੂ ਵਿਚ ਇਹ ਗੁਰਬਾਣੀ ਦਾ ਜਪ ਤੇ ਪ੍ਰਚਾਰ ਕਰਦੇ ਸਨ, ਪਰ ਬਾਅਦ ਵਿਚ ਪ੍ਰਚਾਰ ਦੀ ਧਾਰਾ ਨੂੰ ਆਪਣੇ ਵੱਲ ਮੋੜ ਲਿਆ ਤੇ ਆਪਣੇ ਸ਼ਰਧਾਲੂਆਂ ਨੂੰ ਆਪਣੇ ਤਕ ਹੀ ਰੋਕ ਲਿਆ। ਬਾਕੀ ਡੇਰੇਦਾਰਾਂ ਨੇ ਵੀ ਵੱਖ ਵੱਖ ਮਰਿਆਦਾਵਾਂ ਚਲਾ ਕੇ, ਮਰਿਆਦਾ ਦੇ ਆਧਾਰ 'ਤੇ ਕੌਮ ਦੇ ਧਾਰਮਿਕ ਜਗਤ ਵਿਚ ਵੰਡੀਆਂ ਪਾ ਦਿੱਤੀਆਂ ਅਤੇ ਦਾਅਵੇ ਚੱਲ ਪਏ ਕਿ ਸਾਡੇ ਡੇਰੇ ਦੀ ਇਹ ਮਰਿਆਦਾ ਹੈ ਤੇ ਉਨ੍ਹਾਂ ਦੇ ਡੇਰਿਆਂ ਦੀ ਉਹ ਮਰਿਆਦਾ ਹੈ। ਜਿਹੜੀ ਕੌਮ ਧਾਰਮਿਕ ਤਲ 'ਤੇ ਇਕ ਨਾ ਹੋਵੇ, ਉਸ ਨੂੰ ਸਿਆਸੀ ਤਲ 'ਤੇ ਇਕ ਰੱਖਣਾ ਔਖਾ ਹੈ। ਜਿਹੜੀ ਕੌਮ ਆਪਣੇ ਧਾਰਮਿਕ ਕੇਂਦਰ ਤੋਂ ਟੁੱਟ ਜਾਂਦੀ ਹੈ, ਉਹ ਆਪਣੀਆਂ ਜੜ੍ਹਾਂ ਤੋਂ ਉਖੜ ਜਾਂਦੀ ਹੈ। ਸ਼ਾਇਰੇ ਮਸ਼ਰਕ ਅਲਾਮਾਏ ਇਕਬਾਲ ਦਾ ਇਹ ਸੁਨਹਿਰੀ ਵਾਕ ਪ੍ਰਬਲ ਗਵਾਹੀ ਦਿੰਦਾ ਹੈ:

*ਕੌਮੋਂ ਕੇ ਲੀਏ ਮੌਤ ਹੈ ਮਰਕਜ਼ ਸੇ ਜੁਦਾਈ।*

ਇਨ੍ਹਾਂ ਡੇਰਿਆਂ ਵਿਚ ਅੱਜ ਕੱਲ ਗੁਰੂ ਦੇ ਪੁਰਬ ਨਹੀਂ ਮਨਾਏ ਜਾਂਦੇ ਬਲਕਿ ਡੇਰਿਆਂ ਦੇ ਮੁਖ ਬੁਨਿਆਦੀ ਮਹਾਪੁਰਸ਼ਾਂ ਜਾਂ ਸੰਚਾਲਕਾਂ ਦੀਆਂ ਬਰਸੀਆਂ ਹੀ ਮਨਾਈਆਂ ਜਾਂਦੀਆਂ ਹਨ। 'ਬਾਬੇ' ਸ਼ਬਦ ਦੇ ਅਰਥ, ਬਾਬਾ ਨਾਨਕ ਨਾ ਹੋ ਕੇ ਡੇਰਿਆਂ ਦੇ ਬੁਨਿਆਦੀ ਸੰਚਾਲਕ ਹੀ ਹੁੰਦੇ ਹਨ। ਮਨੋਕਲਪਤ ਕਈ ਕਰਾਮਾਤਾਂ ਜੋੜ ਕੇ ਡੇਰਿਆਂ ਦੀ ਮਹਾਨਤਾ ਵਧਾਈ ਜਾਂਦੀ ਹੈ। ਭਾਵੇਂ ਇਨ੍ਹਾਂ ਵਿਚੋਂ 95 ਪ੍ਰਤਿਸ਼ਤ ਡੇਰੇਦਾਰ ਗ੍ਰਿਹਸਥੀ ਨਹੀਂ ਹੁੰਦੇ, ਪਰ ਦੁਨੀਆਦਾਰੀ ਦੀ ਪਕੜ ਤੇ ਅਹੰਕਾਰ ਬਹੁਤ ਜ਼ਿਆਦਾ ਹੁੰਦਾ ਹੈ। ਗ੍ਰਿਹਸਥੀ ਦਾ ਮੋਹ ਆਪਣੇ ਛੋਟੇ ਜਿਹੇ ਮਕਾਨ ਨਾਲ ਹੁੰਦਾ ਹੈ। ਇਨ੍ਹਾਂ ਸਾਧਾਂ ਦਾ ਪ੍ਰਬਲ ਮੋਹ ਡੇਰਿਆਂ ਦੀਆਂ ਇਮਾਰਤਾਂ ਵਿਚ ਹੈ। ਗ੍ਰਿਹਸਥੀ ਆਪਣੇ ਬੱਚਿਆਂ ਦੇ ਮੋਹ ਵਿਚ ਫਸ ਕੇ ਜੀਵਨ ਦੇ ਲਕਸ਼ ਨੂੰ ਭੁੱਲ ਜਾਂਦਾ ਹੈ, ਇਹ ਸਾਧ ਆਪਣੇ ਚੇਲੇ ਚਾਟਿਆਂ ਦੀ ਪਕੜ ਜਕੜ ਵਿਚ ਫਸ ਕੇ ਆਪਣੇ ਜੀਵਨ ਦੇ ਮਨੋਰਥ ਤੋਂ ਦੁਰਾਡੇ ਚਲੇ ਜਾਂਦੇ ਹਨ।

ਸਮਾਜ ਵਿਚ ਗ੍ਰਿਹਸਥੀ ਦੀ ਮਹਿਮਾ ਉਸ ਦੇ ਧਨ-ਸੰਪਤੀ ਕਰਕੇ ਹੀ ਹੁੰਦੀ ਹੈ, ਇਨ੍ਹਾਂ ਸਾਧੂਆਂ ਦੀ ਮਹਿਮਾ ਅਧਿਆਤਮਕ ਗੁਣਾਂ 'ਤੇ ਨਾ ਹੋ ਕੇ ਧਨ-ਸੰਪਦਾ ਤੇ ਉੱਚੀਆਂ ਇਮਾਰਤਾਂ 'ਤੇ ਖੜ੍ਹੀ ਹੈ। ਤਿਆਗ ਦੇ ਅਖੌਤੀ ਜਾਲ ਵਿਚ ਸ਼ਰਧਾਲੂਆਂ ਨੂੰ ਫਸਾ ਕੇ ਆਪਣਾ ਧਨ-ਮਨੋਰਥ ਹਾਸਲ ਕਰਦੇ ਹਨ। ਧਾਰਮਕ ਪਹਿਰਾਵੇ ਤੋਂ ਪ੍ਰਭਾਵਤ ਹੋ ਕੇ ਸੰਗਤਾਂ ਖੁੱਲ੍ਹਾ ਧਨ, ਦਸਵੰਧ ਆਦਿਕ ਇਨ੍ਹਾਂ ਦੀਆਂ ਝੋਲੀਆਂ ਵਿਚ ਪਾਉਂਦੀਆਂ ਹਨ। ਧਨ ਦੀ ਸ਼ਕਤੀ ਦੇ ਥੱਲੇ ਗੁਰਮਤਿ ਤੇ ਮਨੁੱਖੀ ਰਹੁਰੀਤ ਦਬ ਕੇ ਰਹਿ ਜਾਂਦੀ ਹੈ। ਕਿੰਤੂ ਪ੍ਰੰਤੂ ਕਰਨ ਵਾਲੇ ਵਾਸਤੇ ਕੋਈ ਥਾਂ ਨਹੀਂ ਹੈ। ਇਸ ਤਰ੍ਹਾਂ ਇਹ ਡੇਰੇ ਛੋਟੀਆਂ ਵੱਡੀਆਂ ਰਿਆਸਤਾਂ ਦੇ ਰੂਪ-ਰੇਖ ਦੀ ਪ੍ਰਦਰਸ਼ਨੀ ਕਰਦੇ ਹਨ। ਥੋੜ੍ਹੇ ਜਿਹੇ ਹੀ ਐਸੇ ਡੇਰੇ ਹਨ, ਜਿਥੇ ਗੁਰਮਤਿ ਦਾ ਦੀਵਾ ਬਲਦਾ ਹੈ। ਡੇਰੇਦਾਰ ਗੁਰਬਾਣੀ ਨੂੰ ਅੱਗੇ ਕਰ, ਆਪਣੇ ਆਪ ਨੂੰ ਪਿੱਛੇ ਰੱਖਦੇ ਹਨ ਅਤੇ ਪਾਰਖੂ ਉਨ੍ਹਾਂ ਦੇ ਜੀਵਨ ਵਿਚ ਗੁਰਬਾਣੀ ਦੀ ਝਲਕ ਦੇਖ, ਗੁਰੂ ਪਰਮਾਤਮਾ ਨੂੰ ਯਾਦ ਕਰਦੇ ਹਨ। ਜਿਨ੍ਹਾਂ ਨੂੰ ਦੇਖ ਗੁਰੂ ਯਾਦ ਆਵੇ, ਐਸੇ ਡੇਰੇਦਾਰ ਦੋ ਹੱਥਾਂ ਦੀਆਂ ਉਂਗਲੀਆਂ ਤੋਂ ਜ਼ਿਆਦਾ ਨਹੀਂ ਹਨ। ਗੁਰਮਤਿ ਦਾ ਦਰਦ ਰੱਖਣ ਵਾਲੇ ਬਹੁਤ ਸਾਰੇ, ਡੇਰਿਆਂ ਦੀ ਮਨਮਤ ਨੂੰ ਵੇਖ ਕੇ ਦੁਖੀ ਹਨ ਤੇ ਗੁਰਮਤਿ ਪ੍ਰਚਾਰ ਦੇ ਦ੍ਰਿਸ਼ਟੀਕੋਨ ਤੋਂ ਇਹ ਡੇਰੇ ਨਿਰਾਸ਼ਾਜਨਕ ਹਨ। ਇਨ੍ਹਾਂ ਡੇਰੇਦਾਰਾਂ ਨਾਲ ਪ੍ਰਤੱਖ ਤੇ ਅਪ੍ਰਤੱਖ ਰੂਪ ਵਿਚ ਰਾਜਨੀਤਕ ਲੋਕਾਂ ਦੇ ਸੰਬੰਧ ਵੀ ਦਿਖਾਈ ਦਿੰਦੇ ਹਨ। ਇਹ ਸੰਬੰਧ ਕੋਰੇ ਰਾਜਨੀਤਕ ਹੁੰਦੇ ਹਨ। ਕੌਮੀ ਦਰਦ ਤੋਂ ਨਿਆਰੇ ਹੋ, ਰਾਜਨੀਤਕ ਲਾਭ ਇਨ੍ਹਾਂ ਸੰਬੰਧਾਂ ਵਿਚ ਸਾਫ਼ ਝਲਕਦਾ ਹੈ। ਕੌਮ ਦੀ ਪੀੜਾ ਵਿਚ ਸ਼ਾਮਲ ਹੋਣ ਦੀ ਥਾਂ ਕਈ ਦਫ਼ਾ ਪੀੜਾ ਵਧਾਉਣ ਦੇ ਯਤਨਾਂ ਨਾਲ ਸ਼ਮੂਲੀਅਤ ਦੇਖੀਦੀ ਹੈ। 'ਅੰਧੀ ਰਈਅਤ ਗਿਆਨ ਵਿਹੂਣੀ' ਦੇ ਮਹਾਂਵਾਕ ਅਨੁਸਾਰ ਅਧਿਕਤਰ ਸੰਗਤਾਂ ਇਨ੍ਹਾਂ ਨਾਲ ਜੁੜ ਕੇ ਆਰਥਕ ਤੇ ਰਾਜਨੀਤਕ ਲਾਭ ਪਹੁੰਚਾਂਦੀਆਂ ਰਹਿੰਦੀਆਂ ਹਨ। ਡੇਰਿਆਂ ਦਾ ਸਾਰਾ ਪ੍ਰਬੰਧ ਡੇਰੇਦਾਰਾਂ ਦਾ ਆਪਣਾ ਹੁੰਦਾ ਹੈ। ਆਪਣੀ ਸ਼ਕਤੀ ਦੇ ਹੰਕਾਰ ਹੇਠ ਇਹ ਕੋਈ ਵੀ ਸੁਧਾਰੂ ਵਿਚਾਰ ਸੁਣਨ ਨੂੰ ਤਿਆਰ ਨਹੀਂ ਹੁੰਦੇ, ਬਲਕਿ ਆਪਣੀ ਸ਼ਕਤੀ ਨਾਲ ਸੁਧਾਰੂ ਵਿਚਾਰਾਂ ਲਈ ਦਰਵਾਜ਼ੇ ਬੰਦ ਕਰ ਲੈਂਦੇ ਹਨ ਔਰ ਇਨ੍ਹਾਂ ਬੰਦ ਦਰਵਾਜ਼ਿਆਂ ਵਿਚ ਅਹੰਕਾਰ-ਆਸ਼ਰਿਤ ਨਿਜ਼ਾਮ ਚਲਦਾ ਹੈ। ਵੈਸੇ ਤਾਂ ਇਹ ਡੇਰੇ ਰੋਜ਼ ਦੀ ਰਾਜਨੀਤਕ ਲੜਾਈ ਦੀ ਖਿੱਚੋਤਾਣ ਤੋਂ ਬਾਲਾਤਰ ਹੁੰਦੇ ਹਨ, ਫਿਰ ਵੀ ਰਾਜਨੀਤਕ ਆਪਣੀ ਸੁਆਰਥ ਸਿੱਧੀ ਲਈ ਇਨ੍ਹਾਂ ਨੂੰ ਵਰਤ ਲੈਂਦੇ ਹਨ ਤੇ ਡੇਰੇਦਾਰ ਆਪਣਾ ਦਬਦਬਾ ਰੱਖਣ ਲਈ ਇਨ੍ਹਾਂ ਦੀ ਤਾਬਿਆ ਹੋ ਜਾਂਦੇ ਹਨ। ਨਿੱਜੀ ਦੇਖ-ਰੇਖ ਹੋਣ ਕਰਕੇ ਲੰਗਰ, ਰਿਹਾਇਸ਼ ਦਾ ਇੰਤਜ਼ਾਮ, ਪ੍ਰਬੰਧਕੀ ਢਾਂਚੇ ਦੇ ਗੁਰਦਵਾਰਿਆਂ ਨਾਲੋਂ ਚੰਗਾ

ਹੁੰਦਾ ਹੈ। ਪ੍ਰਾਚੀਨ ਨਿਰਮਲ ਤੇ ਉਦਾਸੀ ਸੰਪ੍ਰਦਾਇ ਦੇ ਹਟਦਿਆਂ ਹੀ ਇਹ ਡੇਰੇ ਆਲਮੇ ਵਜੂਦ ਵਿਚ ਆਏ। ਗੁਰਮਤਿ ਗਿਆਨ, ਨਿਰਮਾਣਤਾ ਸਹਿਤ ਤੇ ਗੁਰੂ-ਡੰਮ ਰਹਿਤ ਅਗਰ ਇਹ ਅਸਥਾਨ ਚੱਲਣ ਤਾਂ ਅਰਦਾਸ ਹੈ ਕਿ ਇਹ ਡੇਰੇ ਗੁਰਮਤਿ ਦੇ ਗੁਲਿਸਤਾਨ ਵਿਚ ਵਾਧਾ ਕਰਦੇ ਰਹਿਣ ਤੇ ਗੁਰਮਤਿ ਦੇ ਅਸਮਾਨ 'ਤੇ ਚੰਦ ਸੂਰਜ ਵਾਂਗ ਚਮਕਦੇ ਰਹਿਣ। ਪਰ ਜੇਕਰ ਗੁਰੂ-ਡੰਮ ਤੇ ਫੋਕਾ ਅਹੰਕਾਰ, ਲੋਭ-ਆਸ਼ਰਿਤ ਚੱਲਦਾ ਪਾਖੰਡ ਅਗਰ ਇਨ੍ਹਾਂ ਡੇਰਿਆਂ ਵਿਚ ਪ੍ਰਫੁੱਲਤ ਹੁੰਦਾ ਰਿਹਾ ਤਾਂ ਗੁਰਮਤਿ ਮਾਰਗ ਲਈ, ਅੱਗੇ ਚੱਲ ਕੇ, ਇਹ ਬਹੁਤ ਵੱਡੇ ਰੋੜੇ ਸਾਬਤ ਹੋਣਗੇ; ਜੈਸੇ ਕਿ ਕੁਛ ਡੇਰੇ ਗੁਰੂ-ਡੰਮ ਦਾ ਨਾਅਰਾ ਲਾ, ਗੁਰਮਤਿ ਤੋਂ ਅਲੱਗ ਹੋ, ਆਪਣੀ ਅਲੱਗ ਪਹਿਚਾਣ ਬਣਾ ਬੈਠੇ ਹਨ।

***(ਅ) ਰਾਗੀ ਤੇ ਕੀਰਤਨੀ ਜਥੇ***

ਧੰਨ ਗੁਰੂ ਨਾਨਕ ਦੇਵ ਜੀ ਦੀ ਸੰਸਾਰ ਭ੍ਰਮਣ ਫੇਰੀ ਵਿਚ ਮਰਦਾਨਾ ਨਾਲ ਸੀ। ਮਰਦਾਨਾ ਗੁਰੂ ਨਾਨਕ ਦੇਵ ਜੀ ਦਾ ਬਚਪਨ ਦਾ ਸਾਥੀ ਤੇ ਦਿਲਾਂ ਦੀ ਸਾਂਝ ਰੱਖਣ ਵਾਲਾ ਸੀ। ਸਤਿਗੁਰੂ ਜੀ ਮਰਦਾਨੇ ਨੂੰ ਭਾਈ ਸਾਹਿਬ ਕਰਕੇ ਬੁਲਾਉਂਦੇ ਸਨ। ਇਹ ਤੰਤੀ ਸਾਜ਼ ਰਬਾਬ ਵਜਾਣ ਵਿਚ ਖ਼ਾਸ ਮੁਹਾਰਤ ਰੱਖਦਾ ਸੀ। ਰਬਾਬ ਵਜਾ ਕੇ ਗੁਰੂ ਜੀ ਨੂੰ ਕੀਰਤਨ ਸੁਣਾਉਣ ਵਾਲਾ ਇਹ ਗੁਰਮਤਿ ਜਗਤ ਦਾ ਪਹਿਲਾ ਕੀਰਤਨੀਆ ਹੈ। ਗੁਰੂ ਨਾਨਕ ਦੇ ਹਿਰਦੇ ਤੋਂ ਪਰਮਾਤਮਾ ਨੇ ਜਦ ਵੀ ਪ੍ਰਗਟ ਹੋ ਕੇ ਬਾਹਰ ਆਉਣਾ ਚਾਹਿਆ, ਉਹ ਗੀਤ-ਸੰਗੀਤ ਬਣ ਕੇ ਪ੍ਰਗਟ ਹੋਇਆ। ਇਹ ਦੁਨੀਆ ਦਾ ਪਹਿਲਾ ਤੇ ਆਖ਼ਰੀ ਅਵਤਾਰੀ ਪੁਰਸ਼ ਹੈ, ਜਿਸ ਨੇ ਪ੍ਰਾਣਾਂ ਦੀ ਇਤਨੀ ਗਹਿਰਾਈ ਵਿਚੋਂ ਗਾਇਆ ਕਿ ਗਾਉਣਾ ਹੀ ਜਪ ਬਣ ਗਿਆ, ਗਾਉਣਾ ਹੀ ਤਪ ਬਣ ਗਿਆ, ਗਾਉਣਾ ਹੀ ਯੋਗ ਤੇ ਗਾਉਣਾ ਹੀ ਸਮਾਧੀ ਬਣ ਗਿਆ। ਸਤਿਗੁਰੂ ਜੀ ਇਸ ਨੂੰ ਨਾਮ-ਰੂਪੀ ਭੋਜਨ ਦਾ ਸੁਆਦਿਸ਼ਟ ਮਸਾਲਾ ਮੰਨਦੇ ਹਨ, ਯਥਾ 'ਮਾਰਣ ਨਾਦ ਕੀਏ' ਕੀਰਤਨ, ਗੁਰਮਤਿ ਵਿਚ ਪ੍ਰਭੂ ਪ੍ਰਾਪਤੀ ਦਾ ਪ੍ਰਧਾਨ ਸਾਧਨ ਬਣ ਗਿਆ। 'ਕਲਜੁਗ ਮਹਿ ਕੀਰਤਨ ਪ੍ਰਧਾਨਾ' ਗੁਰਮਤਿ ਦੇ ਵਿਕਾਸ ਨਾਲ ਕੀਰਤਨ ਭਗਤੀ ਰਾਹੀਂ ਜੁੜਨਾ ਤੇ ਜੋੜਨਾ ਵਿਗਸਤ ਹੁੰਦਾ ਰਿਹਾ। ਕੀਰਤਨੀ ਜਥੇ ਮੁੱਢ ਤੋਂ ਵਿਗਸਤ ਹੁੰਦੇ ਹੋਏ ਅੱਜ ਦੀ ਅਵਸਥਾ ਤਕ ਪੁੱਜੇ ਹਨ। ਮੂਲ ਰੂਪ ਵਿਚ ਪੰਜਵੇਂ ਗੁਰੂ ਨਾਨਕ, ਗੁਰੂ ਅਰਜਨ ਦੇਵ ਜੀ ਮਹਾਰਾਜ ਤਕ, ਮਰਦਾਨੇ ਦੀ ਅੰਸ ਤੇ ਉਸ ਦੀ ਹੀ ਬਰਾਦਰੀ ਘਰਾਨੇ ਦੇ ਲੋਕ ਕੀਰਤਨ ਕਰਦੇ ਰਹੇ। ਇਨ੍ਹਾਂ ਨੂੰ ਗੁਰਮਤਿ ਜਗਤ ਵਿਚ ਰਬਾਬੀ ਆਖਿਆ ਜਾਂਦਾ ਸੀ।

ਰਬਾਬ—ਈਰਾਨੀ, ਅਫ਼ਗਾਨੀ, ਕੁਜ਼ਬੇਕਸਤਾਨ, ਤਾਜ਼ਿਕਸਤਾਨ ਦੇ

ਕਲਾਕਾਰਾਂ ਤੇ ਸੂਫ਼ੀ ਫ਼ਕੀਰਾਂ ਦਾ ਸਾਜ਼ ਰਿਹਾ ਹੈ। ਰਬਾਬ ਤੋਂ ਮੁਰਾਦ ਹੈ—'ਰਬੇ ਆਬ', ਰੱਬੀ ਝਰਨਾ, ਰੱਬ ਦੇ ਰਸ ਦੀ ਪਰਵਾਹਧਾਰਾ। ਸੰਗੀਤ ਪਰਮਾਤਮਾ ਦੀ ਆਵਾਜ਼ ਹੈ, ਉਸੇ ਦੀ ਆਵਾਜ਼ ਵਿਚ ਆਵਾਜ਼ ਮਿਲਾਇਆਂ ਈਸ਼ਵਰੀ ਮਿਲਾਪ ਹੁੰਦਾ ਹੈ। ਰਬਾਬ ਇਕ ਐਸਾ ਸਾਜ਼ ਹੈ, ਜਿਸ ਵਿਚ ਸੁਰ ਵੀ ਹੈ, ਤਾਲ ਵੀ ਹੈ। ਲੰਬੀ ਪ੍ਰਚਾਰ ਫੇਰੀ ਵਿਚ ਸੁਰ ਤੇ ਤਾਲ ਲਈ ਦੋ ਸਾਜ਼ਾਂ ਨੂੰ ਚੁੱਕਣਾ ਕਠਨ ਸੀ, ਲਿਹਾਜ਼ਾ ਰਬਾਬ ਨੂੰ ਹੀ ਗੁਰੂ ਨਾਨਕ ਜੀ ਨੇ ਪਸੰਦ ਕੀਤਾ। ਇਹ ਕੀਰਤਨੀਏ ਵੰਸ਼-ਪਰੰਪਰਾ ਦੇ ਨਾਮ ਕਰਕੇ ਰਬਾਬੀ ਜਾਣੇ ਜਾਂਦੇ ਸਨ। ਦੇਸ਼ ਦੀ ਵੰਡ ਤੋਂ ਪਹਿਲੇ ਦਰਬਾਰ ਸਾਹਿਬ ਅੰਦਰ ਰਬਾਬੀ ਕੀਰਤਨ ਕਰਦੇ ਸਨ ਤੇ ਦੇਸ਼ ਦੇ ਵੱਡੇ ਗੁਰਦਵਾਰੇ ਤੇ ਗੁਰਪੁਰਬ ਸਮਾਗਮਾਂ 'ਤੇ ਪੁੱਜ ਕੇ, ਆਪਣੀ ਕੀਰਤਨ ਕਲਾ ਰਾਹੀਂ ਸੰਗਤਾਂ ਨੂੰ ਗੁਰਬਾਣੀ ਨਾਲ ਜੋੜ, ਪਰਮਾਤਮ ਰਸ ਮਾਣਨ ਦਾ ਸਾਧਨ ਬਣੇ ਰਹੇ। ਭਾਵੇਂ ਗੁਰੂ ਅਰਜਨ ਦੇਵ ਜੀ ਮਹਾਰਾਜ ਨਾਲ ਧਨ ਪ੍ਰਾਪਤੀ ਦੀ ਕਮੀ ਦੇਖ, ਗੁਰੂ ਘਰ ਨਾਲੋਂ ਬੇਮੁਖ ਹੋ ਕੇ ਟੁੱਟ ਗਏ ਸਨ, ਲੇਕਿਨ ਪਸ਼ਚਾਤਾਪ ਕਰ, ਜੁੜੇ ਹੋਏ ਸਿਖ ਲੱਧਾ ਪਰਉਪਕਾਰੀ ਰਾਹੀਂ ਫਿਰ ਜੋੜ ਦਿੱਤੇ ਗਏ। ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਦੀ ਬਾਣੀ, ਭੱਟਾਂ ਦੀ ਬਾਣੀ, ਭਗਤਾਂ ਦੀ ਬਾਣੀ ਤੋਂ ਇਲਾਵਾ ਇਨ੍ਹਾਂ ਕੀਰਤਨੀਆਂ ਦੀ ਬਾਣੀ, ਸੱਤਾ ਤੇ ਬਲਵੰਡ ਦੀ—ਬ੍ਰਹਿਮੰਡ ਦੀ ਉਚਾਰੀ ਹੋਈ, ਉੱਚ ਸਿੰਘਾਸਨ 'ਤੇ ਬਿਰਾਜਮਾਨ ਹੋਈ। ਇਹ ਕੀਰਤਨੀ ਜਥੇ ਵੀਹਵੀਂ ਸਦੀ ਦੇ ਆਰੰਭ ਤੇ ਮੱਧਕਾਲ ਵਿਚ ਨਾਮਵਰ ਰਬਾਬੀਆਂ ਵਿਚੋਂ ਹੀ ਸਨ। ਭਾਵੇਂ ਸੱਤੇ ਬਲਵੰਡ ਦੇ ਵਕਤੀ ਤੌਰ 'ਤੇ ਟੁੱਟਣ ਨਾਲ ਗੁਰੂ ਅਰਜਨ ਦੇਵ ਜੀ ਦੀ ਪ੍ਰੇਰਨਾ ਨਾਲ ਗੁਰਸਿਖ ਕੀਰਤਨੀਏ ਆਲਮੇ-ਵਜੂਦ ਵਿਚ ਆਏ ਤੇ ਪ੍ਰਫੁੱਲਤ ਹੁੰਦੇ ਰਹੇ, ਪਰੰਤੂ ਫਿਰ ਵੀ ਸਦੀ ਦੇ ਮੱਧਕਾਲ ਤਕ ਰਬਾਬੀ ਸਿਖਰ 'ਤੇ ਸਨ। ਭਾਈ ਚਾਂਦ, ਭਾਈ ਮੋਤੀ, ਭਾਈ ਮੁਖ਼ਤਿਆਰ, ਭਾਈ ਲਾਲ, ਭਾਈ ਘਸੀਟਾ ਤੇ ਸੁੰਦਰ, ਨਾਮਵਰ ਕੀਰਤਨੀਏ ਸਨ। ਭਾਈ ਚਾਂਦ ਪ੍ਰਮਾਣਾਂ ਦੇ ਕੀਰਤਨ ਦੇ ਜਨਮਦਾਤੇ ਹਨ। ਸ਼ਬਦ ਗਾਇਨ ਕਰਦਿਆਂ ਹੋਇਆਂ ਪ੍ਰਮਾਣ ਦੇਣਾ ਭਾਈ ਚਾਂਦ ਦਾ ਅਦੁੱਤੀ ਤੇ ਵਿਸਮਾਦੀ ਢੰਗ ਸੀ ਤੇ ਇਸ ਤਰ੍ਹਾਂ ਸ਼ਬਦ ਦੀ ਗਾਇਕੀ ਵਿਆਖਿਆਮਈ ਹੋ ਜਾਂਦੀ ਸੀ। ਇਨ੍ਹਾਂ ਦਾ ਪਹਿਰਾਵਾ ਤੇ ਨਾਮ ਇਸਲਾਮੀ ਰੰਗ ਦੇ ਸਨ। ਗੁਰੂ ਨਾਨਕ ਦੇਵ ਜੀ ਤੋਂ ਵਿਰਾਸਤ ਵਿਚ ਮਿਲੀ ਖੁੱਲ੍ਹ ਕਰਕੇ ਸਿੱਖਾਂ ਦੇ ਜਿਗਰੇ ਵਿਸ਼ਾਲ ਸਨ। ਸਿੱਖ ਧਰਮ ਨਦੀ, ਨਾਲੇ ਤੇ ਦਰਿਆ ਦਾ ਰੂਪ ਨਹੀਂ ਰੱਖਦਾ, ਇਹ ਤਾਂ ਸਾਗਰ ਹੈ, ਜਿਸ ਵਿਚ ਦਸ ਦਿਸ਼ਾਵਾਂ ਤੋਂ ਵੱਖ ਵੱਖ ਵਰਣ ਭੇਦ ਦੀਆਂ ਨਦੀਆਂ ਲੀਨ ਹੁੰਦੀਆਂ ਰਹੀਆਂ ਹਨ। ਸਦੀ ਦੇ ਮੱਧਕਾਲ ਵਿਚ ਗੁਰਸਿਖ ਕੀਰਤਨੀਆਂ ਨੇ ਵੀ ਗੁਰਬਾਣੀ ਰਸ ਨਾਲ ਜੁੜ ਮਹਾਨ ਸੇਵਾ ਕੀਤੀ ਤੇ ਆਪਣਾ ਨਾਮ

ਉਜਾਗਰ ਕੀਤਾ। ਕੁਛ ਹਿੰਦੂ ਸਨਾਤਨ ਤੇ ਗੁਰਮਤਿ ਸੰਸਕ੍ਰਿਤੀ ਦੀ ਮਿਲੀ-ਜੁਲੀ ਛਾਪ ਰੱਖਣ ਵਾਲੇ ਕੀਰਤਨੀਏ ਵੀ ਸੇਵਾ ਕਰਦੇ ਰਹੇ। ਇਹ ਕੀਰਤਨੀਏ ਮੁਲਤਾਨ, ਝੰਗ ਮਗਿਆਣਾ, ਮੀਆਂ ਵਾਲੀ ਤੇ ਸੂਬਾ ਸਰਹੰਦ ਦੇ ਇਲਾਕੇ ਨਾਲ ਸੰਬੰਧਤ ਸਨ। ਇਸ ਤਰ੍ਹਾਂ ਗੁਰਬਾਣੀ ਦਾ ਪ੍ਰਚਾਰ ਇਨ੍ਹਾਂ ਵੱਖ ਵੱਖ ਵੇਸ਼-ਭੂਸ਼ਾ ਧਾਰਨ ਕੀਤੇ ਕੀਰਤਨੀਆਂ ਰਾਹੀਂ ਹੁੰਦਾ ਰਿਹਾ। ਅੱਜ ਦੇ ਸਮੇਂ ਉੱਤਰ ਪ੍ਰਦੇਸ਼ ਵਿਚ ਨਵੇਂ ਸਿੰਘ ਸੱਜੇ ਕੀਰਤਨੀਏ ਵੀ ਸੇਵਾਰਤ ਹਨ। ਸਿੱਖੀ ਸਰੂਪ ਦੇ ਵਾਧੇ ਨਾਲ ਤੇ ਕੀਰਤਨ ਸੁਣਨ ਦੀ ਮੰਗ ਨੇ ਬਹੁਤ ਸਾਰੇ ਕੀਰਤਨੀ ਜਥਿਆਂ ਨੂੰ ਜਨਮ ਦਿੱਤਾ ਹੈ। ਕੀਰਤਨ ਸਿਖਾਣ ਲਈ ਪੁਰਾਣੇ ਤੇ ਨਵੇਂ ਵਿਦਿਆਲੇ ਉੱਦਮਸ਼ੀਲ ਹਨ। ਕੀਰਤਨੀ ਜਥਿਆਂ ਵਿਚੋਂ ਕੁਛ ਜਥਿਆਂ ਨੇ ਸੰਗਤਾਂ ਵਿਚ ਕੀਰਤਨ ਸੁਣਨ ਦਾ ਸ਼ੌਕ ਵਧਾਇਆ ਹੈ। ਭਾਵੇਂ ਕੀਰਤਨੀ ਜਥੇ ਬਹੁਤਾਤ ਵਿਚ ਹਨ ਅਤੇ ਨਵੇਂ ਵੀ ਤਿਆਰ ਹੋ ਰਹੇ ਹਨ, ਫਿਰ ਵੀ ਦੇਸ਼ ਵਿਚ ਬਹੁਤੇ ਗੁਰਦਵਾਰਿਆਂ ਵਿਚ ਜਥੇ ਨਹੀਂ ਹਨ ਤੇ ਲੋੜ ਭਾਸਦੀ ਹੈ। ਪਿਛਲੇ ਦੋ ਦਹਾਕਿਆਂ ਤੋਂ ਕੀਰਤਨੀਆਂ ਦੀ ਰੁਚੀ ਤੇ ਪ੍ਰਬੰਧਕਾਂ ਦੇ ਸੁਭਾਉ ਨੇ ਕੀਰਤਨ ਨੂੰ ਖ਼ਰੀਦੋ-ਫ਼ਰੋਖ਼ਤ ਦੀ ਵਸਤੂ ਬਣਾ ਲਿਆ ਹੈ। ਬਹੁਤੇ ਕੀਰਤਨ ਦਰਬਾਰ ਬਾਜ਼ਾਰੂ ਮਾਹੌਲ ਪੇਸ਼ ਕਰਦੇ ਹਨ। ਇਕ ਨੂੰ ਇਹ ਚਿੰਤਾ ਹੈ ਕਿ ਕਿਤਨਾ ਬਚੇਗਾ ਤੇ ਇਕ ਦੀ ਇਹ ਬਿਰਤੀ ਹੈ ਕਿ ਕਿਤਨਾ ਮਿਲੇਗਾ। ਭੇਟਾ ਲੈਣ ਤੇ ਦੇਣ ਦੀ ਬਿਰਤੀ ਹੁਣ ਨਹੀਂ ਰਹੀ, ਹੁਣ ਦੋਹਾਂ ਪਾਸਿਆਂ ਤੋਂ ਮੁੱਲ ਚੁਕਾਣਾ ਰਹਿ ਗਿਆ ਹੈ। ਕੀਰਤਨ ਗੁਰੂ ਦਰਬਾਰ ਦੀ ਸ਼ੋਭਾ ਸੀ ਪਰ ਕੀਰਤਨ ਤਾਂ ਖ਼ੁਦ ਹੀ ਦਰਬਾਰ ਬਣ ਗਿਐ। ਇਹ ਨਾਮ ਵੀ ਕੋਈ ਤਿੰਨ ਦਹਾਕਿਆਂ ਤੋਂ ਪੁਰਾਣਾ ਨਹੀਂ ਹੈ। ਕੀਰਤਨ ਗੁਰੂ ਦਰਬਾਰ ਵਿਚ ਹੋਵੇ ਤਾਂ ਸਤਿਸੰਗ ਹੈ ਤੇ ਗੁਰੂ ਨਾਲ ਜੁੜਨ ਦਾ ਵਸੀਲਾ ਹੈ, ਪਰੰਤੂ ਕੀਰਤਨ ਹੀ ਦਰਬਾਰ ਹੈ, ਇਹ ਮੇਰੀ ਸਮਝ ਤੋਂ ਪਰੇ ਹੈ। ਆਖ਼ਰ ਕੀਰਤੀ ਕਿਸੇ ਦਰਬਾਰ ਦੀ ਹੀ ਗਾਇਨ ਹੁੰਦੀ ਹੈ ਨਾ ਕਿ ਕੀਰਤੀ ਖ਼ੁਦ ਹੀ ਦਰਬਾਰ ਹੈ। ਜਿਸ ਦਿਨ ਦਾ ਕੀਰਤਨ ਦਰਬਾਰ ਬਣਿਆ ਹੈ, ਉਸ ਦਿਨ ਦਾ ਕੀਰਤਨ ਬਾਜ਼ਾਰ ਬਣਦਾ ਜਾ ਰਿਹਾ ਹੈ। ਮੋਲ ਤੋਲ ਵਿਆਪਕ ਰੂਪ ਵਿਚ ਹੁੰਦਾ ਹੈ, ਜੋ ਮੁੱਲ ਦੇਣ ਦੀ ਸਮਰੱਥਾ ਨਹੀਂ ਰੱਖਦਾ ਜਾਂ ਦੇਣਾ ਨਹੀਂ ਚਾਹੁੰਦਾ, ਉਹ ਕੀਰਤਨ ਨਹੀਂ ਸੁਣ ਸਕਦਾ। ਕੀਰਤਨੀਏ ਵੀ ਕੀਰਤਨ ਨੂੰ ਪ੍ਰਭੂ ਨਾਲ ਜੁੜਨ ਦਾ ਵਸੀਲਾ ਨਾ ਸਮਝ ਕੇ, ਵਸਤੂ ਦੀ ਤਰ੍ਹਾਂ ਬਾਜ਼ਾਰ ਲੱਭਦੇ ਹਨ, ਇਸ ਤਰ੍ਹਾਂ ਅਜੋਕੇ ਦੌਰ ਵਿਚ ਕੀਰਤਨ ਗੁਰਮਤਿ ਦੇ ਪ੍ਰਚਾਰ ਨੂੰ ਵਧਾ ਰਿਹਾ ਹੋਵੇ, ਐਸਾ ਦਿਖਾਈ ਨਹੀਂ ਦੇ ਰਿਹਾ। ਪਹਿਲੇ ਨਾਲੋਂ ਕੀਰਤਨ ਤੇ ਕੀਰਤਨੀਏ ਜ਼ਿਆਦਾ ਹਨ, ਲੇਕਿਨ ਗੁਰਮਤਿ ਦੀ ਸੂਝ-ਸਮਝ ਵਿਚ ਵਾਧਾ ਹੋਵੇ, ਇਹ ਸਿਰਫ਼ ਨਾਮ-ਮਾਤਰ ਹੈ। ਇਕ ਪ੍ਰਤਿਸ਼ਤ ਗੁਰਮਤਿ

ਪ੍ਰਚਾਰ ਨੂੰ ਪ੍ਰਮੁੱਖ ਰੱਖਦੇ ਹਨ ਤੇ ਆਪਣੀ ਉਪਜੀਵਕਾ ਨੂੰ ਨੰਬਰ ਦੋ 'ਤੇ, ਜਿਸ ਕਰਕੇ ਅਸੀਂ ਕਹਿ ਸਕਦੇ ਹਾਂ ਕਿ ਬੀਜ ਨਾਸ ਨਹੀਂ ਹੋਇਆ। ਛੇਵੇਂ ਪਾਤਸ਼ਾਹ ਗੁਰੂ ਹਰਿਗੋਬਿੰਦ ਜੀ ਨੇ ਅਬਦੁੱਲਾ ਢਾਡੀ ਰਾਹੀਂ ਢਾਡੀ ਅੰਗ ਨੂੰ ਵੀ ਜੋੜਿਆ ਤਾਂ'ਕਿ ਕੌਮ ਨੂੰ ਆਪਣੀ ਇਤਿਹਾਸਕ ਵਿਰਾਸਤ ਦਾ ਪਤਾ ਹੋਵੇ। ਢਾਡੀ ਸ਼੍ਰੇਣੀ ਵਿਚ ਵੀ ਕੁਝ ਪ੍ਰਤਿਭਾਸ਼ਾਲੀ ਹੋਏ ਹਨ ਤੇ ਹੁਣ ਵੀ ਹਨ, ਜਿਨ੍ਹਾਂ ਰਾਹੀਂ ਇਤਿਹਾਸ ਦੇ ਮਹੱਲ ਖੜੇ ਹਨ। ਲੇਕਿਨ ਇਸ ਸ਼੍ਰੇਣੀ ਵਿਚ ਬਹੁਤਾ ਤਬਕਾ ਇਤਿਹਾਸ ਤੋਂ ਨਾਵਾਕਫ਼ ਤੇ ਲਕੀਰ ਦਾ ਫ਼ਕੀਰ ਹੈ, ਅਧਿਆਤਮਕ ਤੇ ਗੁਰਮਤਿ ਇਤਿਹਾਸ ਦੀ ਗਹਿਰੀ ਛਾਪ ਨਹੀਂ ਦੇ ਸਕਦੇ।

### *(ੲ) ਕਥਾ ਵਾਚਕ ਤੇ ਗੁਰਬਾਣੀ ਵਿਆਖਿਆਕਾਰ*

ਗੁਰੂ ਅਰਜਨ ਦੇਵ ਜੀ ਤੇ ਭਾਈ ਗੁਰਦਾਸ ਜੀ ਤੋਂ ਕਥਾ ਦੀ ਪਰੰਪਰਾ ਚੱਲੀ। ਕਥਾ ਵਿਚ ਚਾਰ ਮੂਲ ਨੁਕਤੇ ਹੇਠ ਲਿਖੇ ਅਨੁਸਾਰ ਹੋਣੇ ਚਾਹੀਦੇ ਹਨ :

1. ਕੀਰਤੀ ਕਿਸ ਦੀ ਹੋਵੇ ? 2. ਕੀਰਤੀ ਕਿਵੇਂ ਕਰਨੀ ਹੈ ? 3. ਕੀਰਤੀ ਕਿਉਂ ਕਰਨੀ ਹੈ ? ਅਤੇ 4. ਕੀਰਤੀ ਕਦੋਂ ਕਰਨੀ ਹੈ ?

ਉਪਰੋਕਤ ਸਾਰੇ ਨੁਕਤਿਆਂ ਨੂੰ ਗਿਆਨ ਤੇ ਭਾਵ-ਪੂਰਵਕ ਬਿਆਨ ਕਰਨ ਨੂੰ ਕਥਾ ਕਹਿੰਦੇ ਹਨ। ਕਥਾਵਾਚਕ ਲਈ ਤਿੰਨ ਪ੍ਰਕਾਰ ਦੀ ਸੋਝੀ ਲਾਜ਼ਮੀ ਕਰਾਰ ਦਿੱਤੀ ਗਈ ਹੈ। ਪ੍ਰਥਮ ਸ਼ਬਦ ਪ੍ਰਮਾਣ, ਦੂਜਾ ਅਨੁਭਵ ਤੇ ਤੀਜਾ ਯੁਕਤੀ। ਸ਼ਬਦ ਪ੍ਰਮਾਣ ਕੰਠ ਨਹੀਂ ਹਨ ਜਾਂ ਉਨ੍ਹਾਂ ਦਾ ਅਰਥਬੋਧ ਤੇ ਅਨੁਭਵ ਨਹੀਂ ਹੈ ਜਾਂ ਫਿਰ ਸ਼ਬਦ ਪ੍ਰਮਾਣ ਤੇ ਅਰਥਬੋਧ ਤੇ ਅਨੁਭਵ ਨੂੰ ਬਿਆਨ ਕਰਨ ਦੀ ਯੁਕਤੀ ਨਹੀਂ ਹੈ। ਬਿਆਨ ਕਰਨ ਦੀ ਯੁਕਤੀਹੀਣਾ ਅਨੁਭਵ ਤਾਂ ਸ਼ਬਦ ਪ੍ਰਮਾਣ ਹੈ, ਜਿਵੇਂ ਕਿ ਕੋਈ ਮਨੁੱਖ ਕਾਰ ਦੀ ਡਰਾਈਵਿੰਗ ਸੀਟ 'ਤੇ ਬੈਠ ਜਾਵੇ ਤੇ ਕਾਰ ਉਸ ਨੂੰ ਚਲਾਉਣੀ ਨਾ ਆਉਂਦੀ ਹੋਵੇ। ਯੁਕਤੀਹੀਣੇ ਸ਼ਬਦ ਪ੍ਰਮਾਣ ਤੇ ਅਨੁਭਵ ਸਰੋਤਿਆਂ ਦੀ ਹਿਰਦੇ ਦੀ ਮੰਜ਼ਲ 'ਤੇ ਨਹੀਂ ਪੁੱਜਦੇ, ਉਹ ਤੀਰ ਜੋ ਨਿਸ਼ਾਨੇ 'ਤੇ ਨਹੀਂ ਪੁੱਜੇ। ਸ਼ਬਦ ਪ੍ਰਮਾਣ, ਅਨੁਭਵ ਤੇ ਯੁਕਤੀ ਦਾ ਸੁਮੇਲ ਸਰੋਤਿਆਂ ਦੇ ਹਿਰਦਿਆਂ ਵਿਚ ਪਰਿਵਰਤਨ ਕਰਨ ਵਿਚ ਸਫਲ ਹੁੰਦਾ ਹੈ। ਐਸੀ ਕਥਾ ਤਮਾਮ ਧਾਰਮਿਕ ਕਰਮਾਂ ਵਿਚ ਸ੍ਰੇਸ਼ਟ ਤੇ ਉੱਤਮ ਹੈ।

**ਸਭ ਤੇ ਊਤਮ ਹਰਿ ਕੀ ਕਥਾ॥**
**ਨਾਮੁ ਸੁਨਤ ਦਰਦ ਦੁਖ ਲਥਾ॥** *(ਗਉੜੀ ਸੁਖਮਨੀ ਮ: ੫, ਪੰਨਾ 265)*

ਯਥਾ :

**ਸੁਣਿ ਹਰਿ ਕਥਾ ਉਤਾਰੀ ਮੈਲੁ॥** *(ਗਉੜੀ ਮ: ੫, ਪੰਨਾ 178)*

ਅਨੁਭਵ ਤੇ ਯੁਕਤੀਹੀਣ ਕਥਾ ਸਰੋਤਿਆਂ ਦੇ ਭਰਮ ਜਾਲ ਨੂੰ ਨਹੀਂ ਤੋੜਦੀ।

**ਕਥਨੀ ਕਹਿ ਭਰਮੁ ਨ ਜਾਈ॥**
**ਸਭ ਕਥਿ ਕਥਿ ਰਹੀ ਲੁਕਾਈ॥** *(ਸੋਰਠਿ ਕਬੀਰ, ਪੰਨਾ 655)*

ਯੁਕਤੀ ਤੇ ਅਨੁਭਵਲੀਨ ਕਥਾ ਸਰੋਤਿਆਂ ਤੇ ਕਥਾਵਾਚਕਾਂ ਨੂੰ ਆਤਮਕਲੀਨਤਾ ਦਾ ਅਨੰਦ ਦੇਂਦੀ ਹੈ ਪਰ ਅਨੁਭਵਹੀਣ ਕਥਾ ਦਿਮਾਗ਼ੀ ਵਰਜ਼ਿਸ਼ ਤੋਂ ਬਿਨਾਂ ਕੁਛ ਨਹੀਂ ਹੈ। ਅੱਜ ਦੇ ਦੌਰ ਵਿਚ ਦਿਮਾਗ਼ੀ ਵਰਜ਼ਿਸ਼ ਜ਼ਿਆਦਾ ਦਿਖਾਈ ਦੇ ਰਹੀ ਹੈ। ਕਥਾਵਾਚਕ ਤੇ ਗੁਰਬਾਣੀ ਵਿਚਾਰਕਾਂ ਨੂੰ ਅਨਮਤ ਦੇ ਰਸਤਿਆਂ ਦਾ ਭਰਪੂਰ ਬੋਧ ਹੋਣਾ ਚਾਹੀਦਾ ਹੈ ਤਾਂਕਿ ਉਹ ਗੁਰਬਾਣੀ ਅਤੇ ਪੰਥ ਦੇ ਮੁਕੰਮਲ ਇਰਾਦੇ ਨੂੰ ਪੂਰਨ ਵਿਸ਼ਵਾਸ ਤੇ ਭਾਵ ਨਾਲ ਵਿਚਾਰ ਕੇ ਜਗਤ ਦੇ ਸਾਹਮਣੇ ਰੱਖ ਸਕੇ। ਅਨਮਤ ਦੀ ਵਿਚਾਰ ਤਾਂ ਇਕ ਪਾਸੇ ਰਹੀ, ਗੁਰਬਾਣੀ ਵਿਚਾਰ ਵੀ ਅਨੁਭਵ ਤੇ ਅਭਿਆਸਹੀਣ ਹੁੰਦੀ ਹੈ। ਜੋ ਗੁਰਮਤਿ ਵਿਦਿਆਲੇ ਸੇਵਾਰਤ ਹਨ, ਉਨ੍ਹਾਂ ਵਿਚ ਕੇਵਲ ਕੀਰਤਨ ਤੇ ਗੁਰਬਾਣੀ ਪਾਠ ਦੀ ਸਿਖਿਆ ਦਿੱਤੀ ਜਾਂਦੀ ਹੈ, ਜਿਸ ਕਰਕੇ ਕੀਰਤਨੀਆਂ ਦੀ ਥੁੜ ਨਹੀਂ ਹੈ, ਪਰ ਵਿਚਾਰਕ ਟਾਵਾਂ ਟਾਵਾਂ ਹੀ ਦਿਖਾਈ ਦਿੰਦਾ ਹੈ। ਕੀਰਤਨੀਏ ਤੇ ਪ੍ਰਚਾਰਕਾਂ ਦਾ ਪ੍ਰਬੰਧਕੀ ਢਾਂਚੇ ਵਿਚ ਕੋਈ ਹਿੱਸਾ ਨਹੀਂ ਹੈ, ਇਸ ਵਾਸਤੇ ਬਹੁਤਾ ਪ੍ਰਚਾਰ ਵੀ ਪ੍ਰਬੰਧਕੀ ਢਾਂਚੇ ਦੀ ਰਾਜਨੀਤੀ ਅਧੀਨ ਹੈ। ਸਨਾਤਨੀ ਮਤ ਤੇ ਬੁੱਧ ਮਤ ਵਿਚ ਪ੍ਰਚਾਰਕ ਸ਼੍ਰੇਣੀ ਰਾਜਨੀਤੀ ਦੀ ਪਕੜ ਤੋਂ ਪਰ੍ਹੇ ਹੈ, ਜਿਸ ਕਰਕੇ ਉਹ ਸ਼੍ਰੇਣੀ ਪ੍ਰਚਾਰ ਰਾਹੀਂ ਦੇਸ਼ ਤੇ ਵਿਦੇਸ਼ਾਂ ਵਿਚ ਕਾਫ਼ੀ ਪ੍ਰਭਾਵਸ਼ੀਲ ਹੁੰਦੀ ਜਾ ਰਹੀ ਹੈ। ਜਿਥੇ ਇਹ ਸ਼੍ਰੇਣੀ ਧਿਆਨ ਸਾਧਨਾ ਦੀਆਂ ਗਹਿਰਾਈਆਂ ਦਾ ਪ੍ਰਚਾਰ ਕਰਦੀ ਹੈ ਤੇ ਆਪਣੇ ਮਹਾਪੁਰਸ਼ਾਂ ਨੂੰ ਆਦਰਸ਼ ਰੂਪ ਵਿਚ ਪੇਸ਼ ਕਰਨ ਵਿਚ ਸਫਲ ਹੋ ਰਹੀ ਹੈ, ਲੱਖਾਂ ਦੀ ਤਾਦਾਦ ਵਿਚ ਅਮਰੀਕਨ ਤੇ ਯੋਰਪੀਅਨ ਇਨ੍ਹਾਂ ਦੇ ਪੱਥ 'ਤੇ ਚੱਲਣ ਲੱਗ ਪਏ ਹਨ, ਉਥੇ ਸਾਡੀ ਸ਼੍ਰੇਣੀ ਢੋਲਕ ਚਿਮਟੇ ਖੜਕਾ, ਵਿਆਕਰਣ ਤੇ ਯਥਾਰਥ ਧਰਮ ਬਾਰੇ ਅਨੁਭਵਹੀਣ ਗੱਲਾਂ ਕਰ, ਗੁਰਦਵਾਰਿਆਂ ਦੀ ਚਾਰਦੀਵਾਰੀ ਤਕ ਹੀ ਸੀਮਿਤ ਹੈ। ਕੋਈ ਇਕ ਅੱਧ ਨੇ ਸਿੱਖੀ ਰੂਪ ਦਿੱਤਾ ਵੀ ਤਾਂ ਯੋਗਮਤ ਦੀ ਆਧਾਰਸ਼ਿਲਾ 'ਤੇ ਖੜਾ ਕੀਤਾ, ਜਿਸ ਕਰਕੇ ਸਿੱਖੀ ਸਿਧਾਂਤ ਤਾਂ ਉਭਰ ਕੇ ਹੀ ਨਹੀਂ ਆਇਆ, ਸਗੋਂ ਉਥੇ ਯੋਗ ਮਤ ਵੀ ਆਪਣਾ ਮੁਖੜਾ ਪ੍ਰਗਟ ਨਾ ਕਰ ਸਕਿਆ। ਕਿਧਰੇ ਹੱਥ ਦੀਆਂ ਉਂਗਲੀਆਂ 'ਤੇ ਗਿਣੇ ਜਾਣ ਵਾਲੇ ਪ੍ਰਚਾਰਕ ਗੁਰੂ ਦੀ ਬਖ਼ਸ਼ਿਸ਼ ਨਾਲ ਅੱਗੇ ਆਏ ਵੀ ਤਾਂ ਅਹੰਕਾਰ-ਆਸ਼ਰਿਤ ਪ੍ਰਬੰਧ ਤੇ ਗਿਆਨਹੀਣ ਸਰੋਤਿਆਂ ਦੀ ਤਰਕ ਦੀ ਦਲਦਲ ਵਿਚ ਫਸਦੇ ਦੇਖੇ। ਲੰਬੇ ਸਮੇਂ ਤਕ ਪ੍ਰਬੰਧਕੀ ਨਿਜ਼ਾਮ ਰਾਜਨੀਤਕ ਬੁਨਿਆਦਾਂ 'ਤੇ ਖੜਾ ਹੋਣ ਕਰਕੇ

ਸਰੋਤਿਆਂ ਦਾ ਮਾਨਸਕ ਮੰਡਲ ਵੀ ਰਾਜਨੀਤਕ ਹੁੰਦਾ ਜਾ ਰਿਹਾ ਹੈ। ਨਾਮ ਅਭਿਆਸ, ਧਿਆਨ ਸਾਧਨਾ, ਈਸ਼ਵਰੀ ਗਿਆਨ ਦੀ ਥਾਂ, ਸਰੋਤਿਆਂ ਦੇ ਪ੍ਰਸ਼ਨ ਸਮਾਜਕ, ਆਰਥਕ ਤੇ ਰਾਜਨੀਤਕ ਹੁੰਦੇ ਹਨ। ਅਰਥ ਸ਼ਾਸਤ੍ਰੀ ਇਹ ਜਾਣਦੇ ਹਨ ਕਿ ਜਿਸ ਵਸਤੂ ਦੀ ਮੰਗ ਨਾ ਹੋਵੇ, ਉਹ ਬਾਜ਼ਾਰ ਤੋਂ ਉਹਲੇ ਹੋ ਜਾਂਦੀ ਹੈ ਔਰ ਆਪਣਾ ਵਜੂਦ ਖੋ ਬੈਠਦੀ ਹੈ। ਅਣਖੀਲੇ ਪ੍ਰਚਾਰਕ ਨੇ ਕਿਧਰੇ ਗੁਰਮਤਿ ਦੀਆਂ ਉਚਾਈਆਂ ਦਾ ਜ਼ਿਕਰ ਕੀਤਾ ਤੇ ਉਨ੍ਹਾਂ ਦੇ ਪਾਬੰਦ ਹੋਣ ਦੀ ਤਾਕੀਦ ਕੀਤੀ ਤਾਂ ਰਾਜਨੀਤੀ ਨੇ ਆਪਣਾ ਸਿਰ ਉੱਚਾ ਕਰ ਲਿਆ। ਅੰਜਾਮ ਇਹ ਹੋਇਆ ਕਿ ਗੁਰਮਤਿ ਦੀ ਰੂਪ-ਰੇਖਾ ਵਿਚ ਪ੍ਰਬੰਧਕੀ ਢਾਂਚਾ ਨਾ ਆ ਸਕਿਆ ਬਲਕਿ ਪ੍ਰਬੰਧਕੀ ਢਾਂਚੇ ਨੇ ਗੁਰਮਤਿ ਪ੍ਰਚਾਰਕਾਂ ਨੂੰ ਆਪਣੇ ਅਨੁਕੂਲ ਕਰ ਲਿਆ। ਕੋਈ ਇਕ ਅੱਧ ਇਨ੍ਹਾਂ ਦੇ ਜਾਲ ਤੋਂ ਨਿਕਲ ਗਿਆ ਤਾਂ ਗੁਆਚੀ ਗਊ ਦੀ ਤਰ੍ਹਾਂ ਹੋ ਗਿਆ। ਪ੍ਰਚਾਰ ਗੁਰਮਤਿ ਅਧੀਨ ਨਾ ਹੋ ਕੇ, ਪ੍ਰਬੰਧਕੀ ਢਾਂਚੇ ਦੀ ਵਿਚਾਰਧਾਰਾ ਅਨੁਕੂਲ ਹੋ ਗਿਆ ਤੇ ਗੁਆਚੀ ਗਊ ਨੂੰ ਢੂੰਡਣ ਦਾ ਯਤਨ ਨਾ ਕੀਤਾ।

ਸੋ, ਪ੍ਰਚਾਰ ਦੇ ਦ੍ਰਿਸ਼ਟੀਕੋਨ ਤੋਂ ਬੜੀ ਪ੍ਰਬਲ ਨਿਰਾਸ਼ਾ ਦਿਖਾਈ ਦੇ ਰਹੀ ਹੈ। ਜਿਥੇ ਈਸਾਈ ਮਿਸ਼ਨਰੀਆਂ ਨੇ ਇਨ੍ਹਾਂ ਪੰਜ ਦਹਾਕਿਆਂ ਵਿਚ ਲੱਖਾਂ ਈਸਾਈ ਬਣਾਏ ਹਨ ਔਰ ਲੱਖਾਂ ਯੌਰਪੀਅਨ ਸਨਾਤਨ ਮਤ ਦੀ ਦੱਸੀ ਧਿਆਨ ਸਾਧਨਾ ਕਰ ਰਹੇ ਹਨ, ਉਥੇ 'ਹਰੇ ਰਾਮਾ, ਹਰੇ ਕ੍ਰਿਸ਼ਨਾ' ਦੀ ਲਹਿਰ, ਸਵਾਮੀ ਵਿਵੇਕਾਨੰਦ ਦਾ ਪ੍ਰਭਾਵ, ਆਚਾਰੀਆ ਰਜਨੀਸ਼ ਦਾ ਫ਼ਲਸਫ਼ਾਨਾ ਵਕਤਵ ਪੱਛਮੀ ਦੁਨੀਆ ਵਿਚ ਆਮ ਦੇਖਣ ਨੂੰ ਮਿਲ ਰਿਹਾ ਹੈ। ਹਰੀ ਓਮ ਦੀ ਧੁਨੀ ਹੁਣ ਯੌਰਪੀਨ ਲੋਕਾਂ ਦੇ ਕੰਠ ਤੋਂ ਸੁਣਾਈ ਦੇ ਰਹੀ ਹੈ। ਮਹਾਤਮਾ ਬੁੱਧ ਦੀ ਛਾਪ ਵੀ ਹੁਣ ਵਧਦੀ ਜਾ ਰਹੀ ਹੈ। ਉਥੇ 70 ਫ਼ੀਸਦੀ ਆਪਣੇ ਗੁਰੂ ਦਾ ਸਰੂਪ, ਸੁਭਾਵ ਤੇ ਸਭਿਆਚਾਰ ਗਵਾ ਬੈਠੇ ਹਨ ਔਰ ਇਨ੍ਹਾਂ ਗਵਾਚਿਆਂ ਹੋਇਆਂ ਨੂੰ ਆਪਣੇ ਘਰ ਦੀ ਤਲਬ ਵੀ ਨਹੀਂ ਹੈ। ਪ੍ਰਚਾਰਕ ਸ਼੍ਰੇਣੀ ਦਾ ਬਹੁਤ ਵੱਡਾ ਭਰਪੂਰ ਯੋਗਦਾਨ ਹੋਵੇ, ਐਸਾ ਕਿਧਰੇ ਵੀ ਦਿਖਾਈ ਨਹੀਂ ਦੇ ਰਿਹਾ। ਡੇਰੇਦਾਰਾਂ ਨੂੰ ਸੋਹਣੀਆਂ ਤੇ ਵਧੀਆ ਕਾਰਾਂ ਚਾਹੀਦੀਆਂ ਹਨ ਤੇ ਡੇਰੇ ਰੂਹਾਨੀ ਛਾਪ ਦੀ ਥਾਂ ਆਰਥਕ ਛਾਪ ਪੇਸ਼ ਕਰਨ ਲੱਗ ਪਏ ਹਨ। ਉਹੀ ਡੇਰੇਦਾਰ ਵੱਡਾ; ਜਿਸ ਦਾ ਡੇਰਾ ਵੱਡਾ, ਜਿਸ ਦੀ ਕਾਰ ਵੱਡੀ, ਜਿਸ ਦੀ ਅਰਥ ਵਿਵਸਥਾ ਵੱਡੀ ਅਤੇ ਅੰਧੇ ਸ਼ਰਧਾਲੂਆਂ ਦਾ ਇਕੱਠ ਵੱਡਾ। ਸੰਸਾਰੀਆਂ ਦੀ ਤਰ੍ਹਾਂ ਡੇਰੇਦਾਰਾਂ ਨੂੰ ਨਾਪਣ ਦਾ ਪੈਮਾਨਾ ਧਨ ਹੀ ਬਣ ਗਿਆ ਹੈ ਤੇ ਪ੍ਰਚਾਰਕ ਸ਼੍ਰੇਣੀ ਰਾਜਨੀਤਕ ਪ੍ਰਬੰਧਕੀ ਢਾਂਚੇ ਤੇ ਪਾਖੰਡੀ ਪ੍ਰਬੰਧਕੀ ਸਾਧ ਢਾਂਚੇ ਹੇਠ ਦਬ ਕੇ ਰਹਿ ਗਈ ਹੈ। ਭਾਵੇਂ ਪਿਛਲੇ ਦਹਾਕਿਆਂ ਵਿਚ ਬੇਦੀ ਬਰਿਜਬਲਬ ਸਿੰਘ,

ਗਿਆਨੀ ਰਣਜੀਤ ਸਿੰਘ ਪਾਰਸ, ਗਿਆਨੀ ਮਾਨ ਸਿੰਘ ਝੌਰ ਤੇ ਪ੍ਰਿੰਸੀਪਲ ਗੰਗਾ ਸਿੰਘ ਤੇ ਗਿਆਨੀ ਬਾਦਲ ਸਿੰਘ ਨੇ ਆਪਣੀ ਸੂਝ-ਬੂਝ ਤੇ ਯਤਨਾਂ ਨਾਲ ਗੁਰਮਤਿ ਦੇ ਬੂਟੇ ਲਾਏ ਪਰ ਅੱਗੋਂ ਸੰਭਾਲ ਨਾ ਹੋਣ ਕਰਕੇ ਇਨ੍ਹਾਂ ਬੂਟਿਆਂ ਦੇ ਫਲ ਫੁੱਲ ਦਿਖਾਈ ਨਹੀਂ ਦਿੰਦੇ।

ਸ਼ਾਇਰੇ-ਮਸ਼ਰਕ ਡਾਕਟਰ ਮੁਹੰਮਦ ਇਕਬਾਲ ਨੇ ਇਸੇ ਸੰਬੰਧ ਵਿਚ ਬਹੁਤ ਗਹਿਰੀ ਗੱਲ ਆਖੀ ਹੈ। ਉਨ੍ਹਾਂ ਪੱਛਮੀ ਦੇਸ਼ਾਂ ਤੋਂ ਵਾਪਸੀ ਤੋਂ ਬਾਅਦ, ਅਣਵੰਡੇ ਭਾਰਤ ਦੇ ਲਾਹੌਰ ਸ਼ਹਿਰ ਵਿਚ, ਲੋਕਾਂ ਦੀ ਮੰਗ 'ਤੇ ਆਪਣਾ ਅਨੁਭਵ ਪੇਸ਼ ਕੀਤਾ। ਭਾਰਤਵਾਸੀਆਂ ਨੇ ਜਾਣਨਾ ਚਾਹਿਆ ਕਿ ਅਸੀਂ ਇਕਬਾਲ ਜੈਸੇ ਦਾਨਿਸ਼ਮੰਦ ਪਾਸੋਂ ਪੱਛਮੀ ਤੇ ਭਾਰਤੀ ਧਰਮ ਦੀ ਤੁਲਨਾਤਮਕ ਵਿਚਾਰ ਸੁਣਨਾ ਚਾਹਵਾਂਗੇ। ਉਸ ਨੇ ਆਪਣੇ ਇਕ ਕੀਮਤੀ ਸ਼ੇਅਰ ਦੇ ਰਾਹੀਂ ਮਸ਼ਰਕ ਤੇ ਮਗ਼ਰਬ ਦੇ ਧਾਰਮਿਕ ਜੀਵਨ ਬਾਰੇ ਫ਼ਲਸਫ਼ਾਨਾ ਅੰਦਾਜ਼ ਵਿਚ ਆਪਣੀ ਰਾਏ ਦਾ ਇਜ਼ਹਾਰ ਕੀਤਾ। ਪੱਛਮ (ਮਗ਼ਰਬ) ਦਾ ਧਾਰਮਿਕ ਗ੍ਰੰਥ ਤੇ ਅਵਤਾਰਾਂ ਦੇ ਸੰਸਾਰ ਪ੍ਰਤਿ ਉਚਾਰੇ ਵਾਕ ਕੋਈ ਗਹਿਰ ਗੰਭੀਰ ਨਹੀਂ ਹਨ। ਬੇਸ਼ਤਰ ਗ੍ਰੰਥਾਂ ਦੀ ਵਿਚਾਰ, ਗਿਆਨ ਵਿਗਿਆਨ ਤੇ ਸਮੇਂ ਦੀ ਕਸੌਟੀ 'ਤੇ ਪੂਰੀ ਨਹੀਂ ਉਤਰਦੀ, ਲੇਕਿਨ ਫਿਰ ਵੀ ਸੰਸਾਰ 'ਤੇ ਈਸਾਈਅਤ (ਕਰਿਸਚੈਨਿਟੀ) ਦਾ ਵਾਧਾ ਹੋ ਸਕਿਆ ਤਾਂ ਇਸ ਤਾ ਮੁੱਖ ਕਾਰਨ ਈਸਾਈ ਮਿਸ਼ਨਰੀ ਹਨ। ਇਕਬਾਲ ਕਹਿੰਦਾ ਹੈ : ਪੱਛਮ ਦੀ ਸ਼ਰਾਬ ਬੇਸਰੂਰ ਹੈ, ਭਾਵ ਧਾਰਮਿਕ ਗ੍ਰੰਥ ਮੇਰੇ ਅੰਦਾਜ਼ੇ ਮੁਤਾਬਕ 90 ਫ਼ੀਸਦੀ ਮਿਥਿਹਾਸ ਹੀ ਹਨ। ਸ਼ਰਾਬ ਖ਼ੁਮਾਰੀਹੀਣ ਹੈ, ਲੇਕਿਨ ਫਿਰ ਵੀ ਸੰਸਾਰ ਨੇ ਖ਼ੁਸ਼ੀ ਨਾਲ ਇਹ ਜਾਮ ਪੀਤੇ। ਈਸਾਈ ਮਿਸ਼ਨਰੀ ਨੂੰ ਇਕਬਾਲ ਸਾਕੀ ਕਹਿੰਦਾ ਹੈ (ਸ਼ਰਾਬ ਪਿਲਾਣ ਵਾਲਾ)। ਇਨ੍ਹਾਂ ਪਿਲਾਣ ਵਾਲਿਆਂ ਦਾ ਸ਼ਰਾਬ ਨੂੰ ਪੇਸ਼ ਕਰਨ ਦਾ ਅੰਦਾਜ਼ ਅਤਿਅੰਤ ਕੋਮਲ ਹੈ, ਸੁਰਾਹੀ ਚਮਕਦੀ ਔਰ ਪਿਆਲੇ ਲਿਸ਼ਕੇ ਹੋਏ ਹਨ। ਹੱਥ ਸੁੰਦਰ, ਸਾਫ਼ ਤੇ ਬੇਦਾਗ਼ ਹਨ। ਇਹ ਵੇਖ ਕੇ ਹਰ ਬਸ਼ਰ ਦਾ ਸ਼ਰਾਬ ਪੀਣ ਨੂੰ ਜੀ ਕਰਦਾ ਹੈ, ਇਨ੍ਹਾਂ ਦਾ ਪੈਮਾਨੇ ਨੂੰ ਪੇਸ਼ ਕਰਨ ਦਾ ਢੰਗ ਜਗਤ ਨੂੰ ਪ੍ਰਭਾਵਤ ਕਰਦਾ ਹੈ। ਇਸੇ ਕਰਕੇ ਸਾਰਾ ਯੌਰਪ, ਅਮਰੀਕਾ ਤੇ ਏਸ਼ੀਆ ਦੇ ਕੁਛ ਹਿੱਸੇ ਪ੍ਰਭਾਵਤ ਹੋ ਕੇ ਈਸਾਈ ਬਣੇ।

ਪਰੰਤੂ ਭਾਰਤ (ਮਸ਼ਰਕ—ਪੂਰਬ) ਵਿਚ ਧਰਮ ਦੇ ਪ੍ਰਚਾਰਕ ਤੇ ਪ੍ਰਬੰਧਕੀ ਢਾਂਚਾ ਇਸ ਮਹਾਨ ਕਲਾ ਤੋਂ ਹੀਣਾ ਹੈ। ਭਾਵੇਂ ਪੂਰਬ ਦੇ ਧਰਮ ਗ੍ਰੰਥ ਤੇ ਉਨ੍ਹਾਂ ਦੇ ਆਚਾਰੀਆ, ਗੁਰੂ ਤੇ ਅਵਤਾਰ ਬਹੁਤ ਗਹਿਰ ਗੰਭੀਰ ਸੋਚਣੀ ਦੇ ਮਾਲਕ ਹਨ, ਪ੍ਰਾਚੀਨ ਉਪਨਿਸ਼ਦਾਂ ਦਾ ਗਿਆਨ, ਬਹੁਤ ਗਹਿਰੀ ਤੇ ਉੱਚੀ ਸੋਚਣੀ ਰੱਖਦੇ ਹਨ; ਗਿਆਨ ਦੇ ਮਹਾਨ ਸਾਗਰ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

ਮਹਾਰਾਜ ਦੀ ਅੰਮ੍ਰਿਤਮਈ ਬਾਣੀ ਗਿਆਨ ਵਿਗਿਆਨ ਤੇ ਸਮੇਂ ਦੀ ਕਸੌਟੀ 'ਤੇ ਪੂਰੀ ਉਤਰਦੀ ਹੈ, ਬਲਕਿ ਵਿਗਿਆਨ ਤਾਂ ਗੁਰੂ ਗ੍ਰੰਥ ਸਾਹਿਬ ਜੀ ਦੀ ਅਗੰਮੀ ਖੋਜ ਦੇ ਸਾਹਮਣੇ ਘੁਟਨਿਆਂ ਦੇ ਬਲ ਚੱਲਦਾ ਹੈ; ਮਨ ਦੀਆਂ ਅਤਿਅੰਤ ਗਹਿਰਾਈਆਂ ਤੇ ਮਨ ਤੋਂ ਪਾਰ ਦੀਆਂ ਉਚਾਈਆਂ ਰਸ-ਪੂਰਵਕ ਢੰਗ ਨਾਲ ਦੱਸੀਆਂ ਹਨ, ਪਰ ਫਿਰ ਵੀ ਸੰਸਾਰ ਇਨ੍ਹਾਂ ਦੇ ਸਰੂਰ ਤੋਂ ਵਾਂਝਾ ਹੈ। ਇਸ ਸੰਬੰਧ ਵਿਚ ਇਕਬਾਲ ਦਾ ਨਜ਼ਰੀਆ ਇਹ ਹੈ ਕਿ ਪੂਰਬ ਦੇ ਸਾਕੀ ਜਾਮ ਨੂੰ ਪੇਸ਼ ਕਰਨ ਦਾ ਅੰਦਾਜ਼ ਨਹੀਂ ਜਾਣਦੇ, ਉਨ੍ਹਾਂ ਦੇ ਹੱਥ ਵੀ ਸਾਫ਼ ਤੇ ਬੇਦਾਗ਼ ਨਹੀਂ ਹਨ। ਉਪਨਿਸ਼ਦਾਂ ਦੇ ਸਾਕੀ ਬ੍ਰਾਹਮਣ ਹਨ, ਜਿਨ੍ਹਾਂ ਨੇ ਜ਼ਾਤ-ਪਾਤ ਤੇ ਵਰਣ-ਵੰਡ ਦੀਆਂ ਐਸੀਆਂ ਵੰਡੀਆਂ ਪਾਈਆਂ, ਜਿਸ ਨਾਲ ਮਨੁੱਖ, ਮਨੁੱਖ ਤੋਂ ਦੂਰ ਹੋ ਗਿਆ। ਕਿਰਤ ਕਰ ਕੇ ਆਪਣੀ ਉਪਜੀਵਕਾ ਚਲਾਉਣ ਵਾਲਾ ਤੇ ਜਗਤ ਵਿਚ ਬਹੁਪੱਖੀ ਕਾਰਜਸ਼ੀਲ ਕਿਰਤੀ ਸ਼ੂਦਰ ਆਖਿਆ ਗਿਆ। ਇਸ ਬਹੁ-ਗਿਣਤੀ ਤਬਕੇ ਨੂੰ ਧਰਮ ਮੰਦਰਾਂ ਦੇ ਪ੍ਰਵੇਸ਼ ਤੋਂ ਰੋਕ ਦਿੱਤਾ ਗਿਆ। ਧਰਮ ਗ੍ਰੰਥਾਂ ਦੇ ਪੜ੍ਹਨ ਤੇ ਸੁਣਨ ਦੇ ਅਧਿਕਾਰ ਨੂੰ ਖੋਹ ਲਿਆ ਗਿਆ। ਧਰਮ ਮੰਦਰ ਧਾਰਮਿਕ ਉਸਾਰੀ ਦੇ ਕੇਂਦਰ ਹਨ, ਵਿਦਿਆਲਿਆਂ ਵਿਚ ਬੌਧਿਕ ਉੱਨਤੀ ਹੁੰਦੀ ਹੈ, ਪਰੰਤੂ ਬ੍ਰਾਹਮਣਾਂ ਵੱਲੋਂ ਧਰਮ ਮੰਦਰ ਤੇ ਵਿਦਿਆਲਿਆਂ ਦੇ ਦਰਵਾਜ਼ੇ ਬੰਦ ਕਰ, ਧਾਰਮਿਕ ਤੇ ਬੌਧਿਕ ਵਿਕਾਸ ਪੱਖੋਂ ਇਸ ਬਹੁ-ਗਿਣਤੀ ਤਬਕੇ ਨੂੰ ਵਾਂਝਾ ਕਰ ਦਿੱਤਾ ਗਿਆ। ਬ੍ਰਾਹਮਣ ਦੀ ਸਿਰਮੌਰਤਾ ਦੀ ਕੋਈ ਬਰਾਬਰੀ ਨਾ ਕਰੇ ਤੇ ਉਸ ਤੋਂ ਕੋਈ ਅੱਗੇ ਨਾ ਲੰਘ ਜਾਏ, ਬ੍ਰਾਹਮਣ ਦੀ ਸਾਰੀ ਸ਼ਕਤੀ ਇਸੇ ਵਿਚ ਖ਼ਰਚ ਹੁੰਦੀ ਰਹੀ। ਇਸ ਤਰ੍ਹਾਂ ਬ੍ਰਾਹਮਣ ਕਠੋਰ ਤੋਂ ਕਠੋਰ ਹੁੰਦਾ ਗਿਆ। ਭਾਵੇਂ ਉਪਨਿਸ਼ਦਾਂ ਦਾ ਗਿਆਨ ਮਹਾਨ ਸੀ, ਰਸਪੂਰਕ ਸੀ, ਪਰ ਬ੍ਰਹਮ ਦੇ ਪੇਸ਼ ਕਰਨ ਦਾ ਢੰਗ ਕਠੋਰ ਤੇ ਸੀਮਿਤ ਸੀ। ਇਹੀ ਹਾਲ ਗੁਰਬਾਣੀ ਦੇ ਕਥਾਕਾਰਾਂ ਤੇ ਵਿਆਖਿਆਕਾਰਾਂ ਦਾ ਸੀ। ਪ੍ਰਥਮ, ਇਨ੍ਹਾਂ ਦਾ ਪ੍ਰਚਾਰ ਪ੍ਰਬੰਧਕੀ ਢਾਂਚੇ ਦੀ ਅਹੰਕਾਰੀ ਪਕੜ ਤੋਂ ਬਾਹਰ ਨਹੀਂ ਸੀ; ਦੂਜਾ, ਇਨ੍ਹਾਂ ਦੇ ਕਹਿਣ ਦੇ ਢੰਗ ਨਾਲ ਗੁਰਬਾਣੀ ਦੀ ਉਚਿਤ ਮਹਾਨਤਾ ਪ੍ਰਗਟ ਨਹੀਂ ਹੁੰਦੀ ਸੀ, ਸੁਆਰਥ ਤੇ ਅਹੰਕਾਰ ਕਰਕੇ ਪ੍ਰਚਾਰਕ, ਪ੍ਰਚਾਰਕ ਤੋਂ ਦੂਰ ਸੀ, ਜਿਸ ਕਰਕੇ ਇਨ੍ਹਾਂ ਦੀ ਕਥਨੀ ਜਗਤ ਨੂੰ ਗੁਰਬਾਣੀ ਦੇ ਨੇੜੇ ਲਿਆਉਣ ਦੇ ਅਸਮਰੱਥ ਸੀ। ਸਹਿਜੇ ਸਹਿਜੇ ਇਸ ਦਾ ਵਿਵਹਾਰ ਵੀ ਬ੍ਰਾਹਮਣੀ ਪ੍ਰਚਾਰਕ ਜੈਸਾ ਹੋ ਗਿਆ। ਈਸ਼ਵਰੀ ਵਿਸ਼ਵਾਸ ਦੀ ਸੁੱਚਤਾ ਤੇ ਗੁਰਬਾਣੀ ਦੇ ਅਨੁਭਵੀ ਗਿਆਨ ਦੀ ਬੁੱਧਤਾ ਤੋਂ ਹੀਣਾ ਸੀ। ਸਰੂਰ, ਰੱਬੀ ਮਸਤੀ, ਗਿਆਨ ਦੀ ਸੁਹੱਪਣਤਾ ਨਾਲ ਭਰੀ ਹੋਈ ਮਦਿਰਾ ਦਾ ਸਾਗਰ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ, ਆਮ ਮਨੁੱਖਤਾ ਦੀ ਪਹੁੰਚ ਤੋਂ ਪਰ੍ਹੇ ਰਿਹਾ ਹੈ,

ਕਿਉਂਕਿ ਪ੍ਰਚਾਰਕ (ਸਾਕੀ) ਇਸ ਸਰੂਰ ਨੂੰ ਵੰਡਣ ਤੇ ਪੇਸ਼ ਕਰਨ ਦੇ ਅੰਦਾਜ਼ ਤੋਂ ਵਾਂਝੇ ਸਨ। ਦੁਖਿਤ ਹੋ ਕੇ ਇਕਬਾਲ ਨੇ ਆਪਣੇ ਇਕ ਸ਼ੇਅਰ ਵਿਚ ਇਹ ਸਾਰੇ ਹਾਲਾਤ ਵਾਜ਼ਿਆ ਕਰ ਦਿੱਤੇ:

*ਬਹੁਤ ਦੇਖੇ ਹੈਂ ਮੈਨੇ ਮਸ਼ਰਕ-ਓ-ਮਗ਼ਰਬ ਕੇ ਮੈਖ਼ਾਨੇ।*
*ਯਹਾਂ ਸਾਕੀ ਨਹੀਂ ਮਿਲਤਾ ਵਹਾਂ ਬੇਜ਼ੌਕ ਹੈ ਮੈਖ਼ਾਨਾ।*

ਬ੍ਰਾਹਮਣ ਦੀ ਕਠੋਰ ਤੇ ਅਹੰਕਾਰੀ ਬਿਰਤੀ ਨੇ ਪੰਜ ਹਜ਼ਾਰ ਸਾਲ ਤਕ ਸ਼ੂਦਰਾਂ ਲਈ ਮੰਦਰਾਂ ਦੇ ਦਰਵਾਜ਼ੇ ਬੰਦ ਰੱਖੇ ਅਤੇ ਸਿਖ ਜਗਤ ਦੀ ਮਹੰਤ ਸ਼੍ਰੇਣੀ ਨੇ ਗੁਰੂ ਤੇਗ ਬਹਾਦਰ ਜੀ ਲਈ ਹਰਿਮੰਦਰ ਸਾਹਿਬ ਦੇ ਦਰਵਾਜ਼ੇ ਬੰਦ ਕਰ ਦਿੱਤੇ। ਇਹ ਤਾਂ ਇਸ ਤਰ੍ਹਾਂ ਸੀ ਜਿਵੇਂ ਕੋਈ ਘਰ ਦਾ ਨੌਕਰ ਮਾਲਕ ਲਈ ਘਰ ਦੇ ਦਰਵਾਜ਼ੇ ਬੰਦ ਕਰ ਦੇਵੇ। ਪ੍ਰਚਾਰਕ ਸ਼੍ਰੇਣੀ ਦਾ ਕਥਨ ਕਰਨ ਵਿਚ ਸ਼ਕਤੀ ਤੇ ਸਮਾਂ ਇਤਨਾ ਖ਼ਰਚ ਹੋ ਜਾਂਦਾ ਹੈ ਕਿ ਮੰਨਣ ਤੇ ਕਰਨ ਲਈ ਉਸ ਕੋਲ ਸਮਾਂ ਬਚਦਾ ਹੀ ਨਹੀਂ ਅਤੇ ਜਿਨ੍ਹਾਂ ਪ੍ਰਚਾਰਕਾਂ ਕੋਲ ਸ਼ਕਤੀ ਤੇ ਸਮਾਂ ਹੁੰਦਾ ਹੈ, ਵਿਸ਼ਵਾਸ ਤੇ ਸ਼ਰਧਾਹੀਣੇ ਹੋਣ ਕਰਕੇ ਉਹ ਆਪਣੀ ਸ਼ਕਤੀ ਤੇ ਸਮਾਂ ਪ੍ਰਭੂ-ਚਿੰਤਨ 'ਤੇ ਨਹੀਂ ਲਾਉਂਦੇ। ਸ਼ਰਧਾਹੀਣਾ ਇਹ ਗਿਆਨ ਲੰਗੜਾ ਹੁੰਦਾ ਹੈ, ਜਿਸ ਦੀ ਪਹੁੰਚ ਮੰਜ਼ਿਲ ਤਕ ਨਹੀਂ ਹੁੰਦੀ। ਇਸੇ ਵਾਸਤੇ ਇਨ੍ਹਾਂ ਲੋਕਾਂ ਦੀ ਕਥਨੀ ਮੰਜ਼ਿਲ ਦੀ ਪ੍ਰੇਰਨਾ ਦੇਣ ਵਿਚ ਅਸਫਲ ਰਹਿੰਦੀ ਹੈ।

**ਪ੍ਰਥਮੇ ਮਨੁ ਪਰਬੋਧੈ ਅਪਨਾ ਪਾਛੈ ਅਵਰ ਰੀਝਾਵੈ ॥**

*(ਆਸਾ ਮ: ੫, ਪੰਨਾ 381)*

ਜਿਸ ਵਿਚਾਰ ਨੂੰ ਮਨ ਨਹੀਂ ਮੰਨਦਾ, ਅਗਰ ਉਸ ਨੂੰ ਸੁਣਾਇਆ ਜਾਵੇ ਤਾਂ ਐਸਾ ਵਿਚਾਰ ਦੂਸਰਿਆਂ ਦੇ ਮਨ ਤਕ ਨਹੀਂ ਪਹੁੰਚਦਾ, ਕਿਉਂਕਿ ਅਟਲ ਨਿਯਮ ਹੈ ਕਿ ਜਿਹੜੀ ਗੱਲ ਮਨ ਵਿਚੋਂ ਨਹੀਂ ਨਿਕਲਦੀ, ਉਹ ਮਨ ਤਕ ਨਹੀਂ ਪਹੁੰਚਦੀ।

*ਦਿਲ ਸੇ ਜੋ ਬਾਤ ਨਿਕਲਤੀ ਹੈ, ਅਸਰ ਰਖਤੀ ਹੈ।*
*ਪਰ ਨਹੀਂ, ਤਾਕਤੇ ਪਰਵਾਜ਼ ਮਗਰ ਰਖਤੀ ਹੈ।*

ਧੰਨ ਗੁਰੂ ਨਾਨਕ ਦੇਵ ਜੀ ਦਾ ਫ਼ੁਰਮਾਨ ਪ੍ਰਚਾਰਕ (ਬ੍ਰਾਹਮਣ) ਲਈ ਬੜਾ ਸੁੰਦਰ ਹੈ:

**ਬ੍ਰਹਮਣ ਚੁਲੀ ਸੰਤੋਖ ਕੀ ਗਿਰਹੀ ਕਾ ਸਚੁ ਦਾਨੁ ॥**

*(ਵਾਰ ਸਾਰੰਗ, ਮ: ੧, ਪੰਨਾ 1240)*

ਵਿਦਵਾਨ ਵਕਤਾ ਅਗਰ ਆਪਣੀ ਪ੍ਰਾਲਬਧ 'ਤੇ ਸੰਤੁਸ਼ਟ ਨਹੀਂ ਤਾਂ ਉਸ ਦੀ

ਕਥਨੀ ਨਾਲ ਕਿਸੇ ਨੂੰ ਸੰਤੁਸ਼ਟੀ ਨਹੀਂ ਹੋਣ ਲੱਗੀ।

**ਕਥਨੀ ਕਹਿ ਭਰਮੁ ਨ ਜਾਈ॥**
**ਸਭ ਕਥਿ ਕਥਿ ਰਹੀ ਲੁਕਾਈ॥** *(ਸੋਰਠਿ ਕਬੀਰ, ਪੰਨਾ 655)*

ਇਸ ਤਰ੍ਹਾਂ ਦੀ ਸੰਤੋਖਹੀਣੀ ਕਥਨੀ ਸੰਸਾਰਕ ਧੰਧਾ ਹੁੰਦੀ ਹੈ। ਕਥਾਕਾਰ ਲਈ ਸਤਿਸੰਗ ਦਾ ਮਾਹੌਲ ਬਾਜ਼ਾਰ ਹੀ ਹੁੰਦਾ ਹੈ, ਉਸ ਦਾ ਭ੍ਰਮਣ ਕਥਨ ਸਿਰਫ਼ ਬਾਜ਼ਾਰੂ ਹੀ ਹੁੰਦਾ ਹੈ:

**ਜਉ ਜਾਨੈ ਮੈ ਕਥਨੀ ਕਰਤਾ॥**
**ਬਿਆਪਾਰੀ ਬਸੁਧਾ ਜਿਉ ਫਿਰਤਾ॥**
*(ਗਉੜੀ ਬਾਵਨ ਅਖਰੀ ਮ: ੫, ਪੰਨਾ 255)*

ਇਸ ਤਰ੍ਹਾਂ ਦੀ ਕਥਨੀ ਸਹਿਜੇ ਸਹਿਜੇ ਇਕ ਕਲਾਕਾਰ ਦੀ ਕਲਾ ਹੀ ਬਣ ਕੇ ਰਹਿ ਜਾਂਦੀ ਹੈ। ਅਗਰ ਕਥਨੀ ਕਿਰਦਾਰ ਵੀ ਹੋਵੇ ਤਾਂ ਇਸ ਨਾਲ ਜਿਥੇ ਜਗਤ ਨੂੰ ਸੁਧਾਰਕ ਜੀਵਨ ਮਿਲਦਾ ਹੈ, ਉਥੇ ਕਥਾਕਾਰ ਦੀ ਉਪਜੀਵਕਾ ਸੋਹਣੇ ਢੰਗ ਨਾਲ ਚੱਲਦੀ ਹੈ। ਅਗਰ ਉਸ ਦਾ ਸਾਰਾ ਧਿਆਨ ਕਥਨੀ ਦੁਆਰਾ ਜਗਤ ਨੂੰ ਸੱਚ ਨਾਲ ਜੋੜਨਾ ਹੋ ਜਾਏ ਤਾਂ ਰੋਜ਼ੀ ਦੀ ਵਿਅਰਥ ਦੀ ਚਿੰਤਾ ਦਾ ਬੋਝ ਲਹਿ ਜਾਂਦਾ ਹੈ।

**ਨਾ ਕਰਿ ਚਿੰਤ ਚਿੰਤਾ ਹੈ ਕਰਤੇ॥** *(ਮਾਰੂ ਮ: ੫, ਪੰਨਾ 1070)*

ਦੇ ਮਹਾਂਵਾਕ ਅਨੁਸਾਰ ਉਹ ਚਿੰਤਾ ਰਹਿਤ ਹੋ ਜਾਂਦਾ ਹੈ। ਉਸ ਦੀ ਰੋਜ਼ੀ ਦੀ ਚਿੰਤਾ ਫਿਰ ਉਹ ਕਰਦਾ ਹੈ, ਜਿਸ ਦੀ ਉਹ ਕਥਨੀ ਕਰਦਾ ਹੈ, ਨਹੀਂ ਤਾਂ ਕਥਨੀ ਕਿਰਦਾਰਹੀਣ ਹੋ ਕੇ ਬਾਜ਼ਾਰੂ ਹੋ ਜਾਂਦੀ ਹੈ।

*ਇਕਬਾਲ ਬੜਾ ਉਪਦੇਸ਼ਕ ਹੈ ਮਨ ਬਾਤੋਂ ਸੇ ਮੋਹ ਲੇਤਾ ਹੈ।*
*ਗੁਫ਼ਤਾਰ ਕਾ ਯਿਹ ਗ਼ਾਜ਼ੀ ਤੋ ਬਨਾ ਕਿਰਦਾਰ ਕਾ ਗ਼ਾਜ਼ੀ ਬਨ ਨਾ ਸਕਾ।*

ਵੈਸੇ ਤਾਂ ਕਿਰਦਾਰਹੀਣੀ ਕਥਨੀ ਵਿਆਪਕ ਤਲ 'ਤੇ ਮੰਦਰ, ਮਸਜਿਦ, ਚਰਚ ਤੇ ਗੁਰਦਵਾਰਿਆਂ ਵਿਚ ਚੱਲ ਰਹੀ ਹੈ ਪਰ ਮੈਂ ਇਸ ਲੇਖਣੀ ਦੇ ਰਾਹੀਂ ਅਧਿਕਤਰ ਗੁਰਦਵਾਰਿਆਂ ਵਿਚ ਚੱਲ ਰਹੀ ਕਥਨੀ ਤੇ ਕਥਾਕਾਰਾਂ ਦਾ ਜ਼ਿਕਰ ਕਰ ਰਿਹਾ ਹਾਂ। ਭਾਈ ਗੁਰਦਾਸ ਜੈਸੇ ਵਿਆਖਿਆਕਾਰ, ਕਥਾਕਾਰ ਤਾਂ ਗੰਗੋਤਰੀ ਵਿਚੋਂ ਨਿਕਲੀ ਗੰਗਾ ਤੁਲ ਨਿਰਮਲ ਸਨ। ਪਰੰਤੂ ਅੱਜ ਕੱਲ ਵਿਚਾਰਾਂ ਦੀ ਇਹ ਵਗਦੀ ਧਾਰਾ ਨਾ ਸਵੱਛ ਕਰਦੀ ਹੈ, ਨਾ ਪਿਆਸ ਹੀ ਬੁਝਾਉਂਦੀ ਹੈ। ਅਨੁਭਵਹੀਣ, ਆਚਾਰਹੀਣ, ਵਿਚਾਰਹੀਣ ਕਥਨੀ ਕੇਵਲ ਕਥਾਕਾਰ ਨੂੰ ਹੀ ਪ੍ਰਗਟ ਕਰਦੀ ਹੈ, ਨਿਰੰਕਾਰ ਦਾ ਰੂਪ ਨਹੀਂ ਦਰਸਾਉਂਦੀ,

ਔਰ ਕਥਾਕਾਰ ਦੀ ਰੁਚੀ ਵੀ ਆਪਣੇ ਆਪ ਨੂੰ ਪ੍ਰਗਟ ਕਰਨ ਤਕ ਹੀ ਸੀਮਿਤ ਹੁੰਦੀ ਹੈ। ਕਿਧਰੇ ਕੋਈ ਕਥਾਕਾਰ ਆਚਾਰ-ਆਸ਼ਰਿਤ ਯਾ ਅਹੰਕਾਰ-ਆਸ਼ਰਿਤ ਸੱਚਾਈ ਪ੍ਰਗਟ ਕਰਦਾ ਵੀ ਹੈ ਤਾਂ ਉਹ ਪ੍ਰਬੰਧਕੀ ਢਾਂਚੇ ਦੇ ਅਨੁਕੂਲ ਨਹੀਂ ਹੁੰਦੀ। ਪ੍ਰਬੰਧਕੀ ਢਾਂਚਾ ਆਪਣੀ ਪ੍ਰਬੰਧ ਸ਼ਕਤੀ ਵਰਤ ਕੇ ਐਸੀ ਕਥਨੀ ਦੇ ਦਰਵਾਜ਼ੇ ਬੰਦ ਕਰਦਾ ਰਿਹਾ ਹੈ, ਜਿਸ ਕਰਕੇ ਗੁਰਦਵਾਰਿਆਂ ਵਿਚ ਸੀਮਿਤ ਵਿਚਾਰ ਕਥਨੀ ਕਰਕੇ, ਸੀਮਿਤ ਸੋਚਣੀ ਵਾਲੇ ਕਥਾਕਾਰ ਹੀ ਬਹੁਗਿਣਤੀ ਵਿਚ ਹਨ, ਜਿਨ੍ਹਾਂ ਦੀਆਂ ਕਥਨੀਆਂ ਕਪੋਲ ਕਲਪਨਾਵਾਂ 'ਤੇ ਹੁੰਦੀਆਂ ਹਨ ਜੋ ਸਿਰਫ਼ ਅੰਧ-ਵਿਸ਼ਵਾਸ ਦਾ ਪ੍ਰਗਟਾਵਾ ਕਰਦੀਆਂ ਹਨ। ਸਿਧਾਂਤਕ ਤੇ ਇਤਿਹਾਸਕ ਪੱਖ ਤੋਂ ਹੀਣੀਆਂ ਕਥਨੀਆਂ ਦੀ ਭਰਮਾਰ ਹੈ। ਸਾਡੇ ਵਿਚ ਕੋਈ ਐਸਾ ਮਹਾਨ ਸ਼ਿਕਸ਼ਾ ਕੇਂਦਰ ਵੀ ਨਹੀਂ ਹੈ, ਜਿਥੇ ਸਿਧਾਂਤ, ਗਿਆਨ, ਇਤਿਹਾਸ ਤੇ ਪ੍ਰਭੂ-ਅਨੁਭਵ-ਆਸ਼ਰਿਤ ਗੁਰਮਤਿ ਪੜ੍ਹਾਈ ਜਾਂਦੀ ਹੋਵੇ। ਸ਼ਿਕਸ਼ਕ ਤਬਕਾ ਸੂਚਨਾਵਾਂ ਤਕ ਹੀ ਸੀਮਿਤ ਹੈ ਔਰ ਰੱਬੀ ਤੜਪ ਰੱਖਣ ਵਾਲੇ ਵਿਦਿਆਰਥੀ ਵੀ ਨਹੀਂ ਹਨ, ਜਿਸ ਕਰਕੇ ਅਸੀਂ ਕੋਈ ਮਹਾਨ ਸ਼ਿਕਸ਼ਾ ਕੇਂਦਰ ਦੀ ਅਸਥਾਪਨਾ ਨਹੀਂ ਕਰ ਸਕੇ। ਅਜੇ ਸਾਡੇ ਨਾਲੋਂ ਹੋਰ ਮਤ-ਮਤਾਂਤਰਾਂ ਨੇ ਇਸ ਪੱਖੋਂ ਕਾਫ਼ੀ ਸਫਲਤਾ ਹਾਸਲ ਕੀਤੀ ਹੋਈ ਹੈ।

### *(ਸ) ਢਾਡੀ, ਕਵੀ ਤੇ ਲੇਖਕ*

ਲੇਖਕ ਤੇ ਕਵੀ ਜੋ ਇਸੇ ਪ੍ਰਚਾਰਕ ਸ਼੍ਰੇਣੀ ਵਿਚ ਆਉਂਦੇ ਹਨ, ਇਨ੍ਹਾਂ ਦੀ ਰੂਪ-ਰੇਖਾ ਮੈਂ ਇਸ ਲੇਖਣੀ ਰਾਹੀਂ ਪ੍ਰਦਰਸ਼ਿਤ ਕਰ ਰਿਹਾ ਹਾਂ। ਭਾਈ ਗੁਰਦਾਸ ਲੇਖਕ ਤੇ ਕਵੀਆਂ ਦੇ ਪਿਤਾਮਾ ਹਨ। ਅਗਾਂਹ ਚੱਲ ਕੇ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਚਰਨ ਸ਼ਰਨ ਵਿਚ 52 ਕਵੀਆਂ ਨੂੰ ਰੱਖ ਕੇ, ਲੇਖਕ ਤੇ ਕਵੀ ਸ਼੍ਰੇਣੀ ਪ੍ਰਬਲ ਤੇ ਵਿਆਪਕ ਰੂਪ ਵਿਚ ਪ੍ਰੋਤਸਾਹਿਤ ਕੀਤੀ। ਲੰਬੇ ਸਮੇਂ ਤੋਂ ਇਹ ਸ਼੍ਰੇਣੀ ਪ੍ਰਚਾਰ ਦੀ ਦੁਨੀਆ ਵਿਚ ਆਪਣਾ ਯੋਗਦਾਨ ਦਿੰਦੀ ਰਹੀ ਹੈ। ਸੰਸਾਰ ਦੇ ਧਾਰਮਿਕ, ਸਮਾਜਕ ਤੇ ਰਾਜਨੀਤਕ ਰੂਪ ਨੂੰ ਉਜਾਗਰ ਕਰਨ ਲਈ ਕਵੀ ਤੇ ਲੇਖਕਾਂ ਦੀ ਕਲਮ ਬੁਨਿਆਦ ਦਾ ਕੰਮ ਕਰਦੀ ਰਹੀ ਹੈ। ਕਹਿੰਦੇ ਹਨ ਕਿ ਲੇਖਕ ਬਹੁਤ ਦੂਰ-ਦ੍ਰਿਸ਼ਟ ਚਾਹੀਦਾ ਹੈ ਕਿਉਂਕਿ ਲੇਖਣੀ ਬਹੁਤ ਸਮੇਂ ਤਕ ਜ਼ਿੰਦਾ ਰਹਿੰਦੀ ਹੈ। ਲੇਖਣੀ ਦੇ ਆਸਰੇ ਲੇਖਕ ਤੇ ਲੇਖਣੀ ਵਿਚ ਉਸਰਿਆ ਰੂਪ ਸੰਸਾਰ ਵਿਚ ਬਣਿਆ ਰਹਿੰਦਾ ਹੈ। ਪਤਾ ਨਹੀਂ ਕਿਤਨੇ ਬਾਦਸ਼ਾਹ, ਸੰਤ ਮਹਾਪੁਰਸ਼ ਇਸ ਜ਼ਮੀਨ 'ਤੇ ਹੋ ਚੁੱਕੇ ਹਨ, ਪਰ ਉਹੀ ਅੱਜ ਸਾਡੇ ਸਾਹਮਣੇ ਹਨ ਜੋ ਲੇਖਣੀ ਵਿਚ ਹਨ। ਭਾਸ਼ਾ ਅਤੇ ਗਿਆਨ ਵਿਗਿਆਨ ਦੇ ਨਾਲ ਨਾਲ ਲੇਖਣੀ ਵੀ ਵਿਗਸਤ ਹੁੰਦੀ ਰਹੀ। ਗੁਰਮਤਿ ਦੇ ਆਦਿ ਕਾਲ

ਤੋਂ ਗੁਰਮਤਿ ਦਾ ਗਿਆਨ ਪਰਮਾਤਮਾ (ਖਸਮ) ਤੋਂ ਨਾਜ਼ਲ ਹੁੰਦਾ ਰਿਹਾ। ਉਸ ਨੂੰ ਸਤਿਗੁਰ ਸਾਹਿਬਾਨ ਨੇ ਕਲਮਬੰਦ ਕਰ, ਬੱਦਲ ਬਣ ਕੇ, ਹਰ ਥਾਂ ਤੇ ਹਰ ਸਮੇਂ ਬਰਸ ਕੇ ਹਰਾ-ਭਰਾ ਕਰਨ ਦਾ ਵਸੀਲਾ ਪਰਦਾਨ ਕੀਤਾ, ਔਰ ਲੇਖਣੀ ਦਾ ਉਹ ਬੱਦਲ ਧੰਨ ਗੁਰੂ ਗ੍ਰੰਥ ਸਾਹਿਬ ਹਰ ਥਾਂ ਹਰ ਸਮੇਂ ਭਰਪੂਰ ਵਰਸ਼ਾ ਕਰ ਰਿਹਾ ਹੈ। ਭਗਤ ਵੀ ਉਹੀ ਅੱਜ ਸਾਹਮਣੇ ਹਨ, ਜਿਨ੍ਹਾਂ ਦੀਆਂ ਲੇਖਣੀਆਂ ਦੇ ਮਹਿਲ ਮੌਜੂਦ ਹਨ। ਨਹੀਂ ਤੇ ਐਸੇ ਵੀ ਭਗਤ ਹੋਏ ਹਨ, ਜਿਨ੍ਹਾਂ ਨੇ ਪਰਮਾਤਮਾ ਨੂੰ ਗਾਵਿਆ ਤੇ ਜੀਵਿਆ, ਪਰ ਲੇਖਣੀ ਦਾ ਮਹਿਲ ਨਾ ਉਸਾਰ ਸਕੇ ਜਾਂ ਉਸਾਰਨਾ ਨਾ ਚਾਹਿਆ, ਉਹ ਸਾਡੇ ਚਿਤ ਚੇਤੇ ਵਿਚ ਨਹੀਂ ਹਨ :

**ਹੋਰਿ ਕੇਤੇ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਵੀਚਾਰੇ॥**

*(ਜਪੁ ਜੀ ਸਾਹਿਬ)*

ਗੁਰਮਤਿ ਜਗਤ ਵਿਚ ਲੇਖਕ ਸ਼੍ਰੇਣੀ ਦਾ ਹਰ ਸਮੇਂ ਭਰਪੂਰ ਯੋਗਦਾਨ ਰਿਹਾ ਹੈ। ਕਲਮ ਦੇ ਤੇ ਦਿਮਾਗ਼ ਦੇ ਧਨੀ 52 ਕਵੀਆਂ ਨੂੰ ਧੰਨ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਦਰਬਾਰ ਦੀ ਸੋਭਾ ਬਣਾਇਆ ਤੇ ਇਸ ਤਰ੍ਹਾਂ ਗੁਰੂਆਂ ਦੇ ਦਰਬਾਰ ਵਿਚ ਕਵੀ ਦਰਬਾਰ ਚੱਲਦੇ ਰਹੇ। ਇਸ ਪਰਿਵਾਰ ਵਿਚ ਅੱਗੇ ਚੱਲ ਕੇ ਭਾਈ ਸੰਤੋਖ ਸਿੰਘ ਜੀ ਦੀ ਕਾਵਿ-ਧਾਰਾ ਸ਼ਾਮਲ ਹੋਈ, ਜਿਸ ਦਾ ਸਦਕਾ ਦਸਾਂ ਗੁਰੂਆਂ ਦੀ ਜੀਵਨ-ਕਥਾ ਅੱਜ ਉਪਲਬਧ ਹੈ। ਭਾਈ ਸਾਹਿਬ ਜੀ ਦੀ ਲਿਖਤ *ਗੁਰ ਪ੍ਰਤਾਪ ਸੂਰਜ ਗ੍ਰੰਥ* ਦੀ ਕਥਾ ਅੱਜ ਵੀ ਵੱਡੇ ਵੱਡੇ ਗੁਰਦਵਾਰਿਆਂ ਵਿਚ ਹੁੰਦੀ ਹੈ, ਜਿਸ ਦਾ ਸਦਕਾ ਮਨੁੱਖ ਆਪਣੀ ਇਤਿਹਾਸਕ ਵਿਰਾਸਤ ਨੂੰ ਸਮਝਣ ਵਿਚ ਸਮਰੱਥ ਹੁੰਦਾ ਹੈ। ਭਾਈ ਸਾਹਿਬ ਦਾ ਜਪੁਜੀ ਸਾਹਿਬ ਦਾ ਟੀਕਾ *ਗਰਭ ਗੰਜਨੀ* ਗਿਆਨ ਦਾ ਅਮੋਲਕ ਖ਼ਜ਼ਾਨਾ ਹੈ, ਜਿਸ ਨੂੰ ਪੜ੍ਹ ਕੇ ਮਨੁੱਖ ਨੂੰ ਆਪਣੇ ਵਿਦਿਆ ਦੇ ਅਹੰਕਾਰ ਤੋਂ ਛੁਟਕਾਰਾ ਮਿਲਦਾ ਹੈ, ਔਰ ਵਾਕਿਆ ਹੀ ਇਹ ਟੀਕਾ ਗਰਭ ਗੰਜਨ ਹੈ। ਲੇਖਕਾਂ ਦੇ ਪਿਤਾਮਾ ਭਾਈ ਗੁਰਦਾਸ ਜੀ ਤੋਂ ਇਹ ਪ੍ਰਣਾਲੀ ਚੱਲੀ, ਭਾਈ ਮਨੀ ਸਿੰਘ ਤੇ ਮੁਸਲਮਾਨ ਇਤਿਹਾਸਕਾਰ ਮੁਹਸਨ ਫ਼ਾਨੀ, ਫਿਰ 52 ਕਵੀ ਤੇ ਉਨ੍ਹਾਂ ਦੇ ਮੋਢੀ ਭਾਈ ਨੰਦ ਲਾਲ, ਵਿਦਿਆਮਾਰਤੰਡ ਭਾਈ ਸੰਤੋਖ ਸਿੰਘ ਜੀ ਨੇ ਇਸ ਪਰਿਵਾਰ ਨੂੰ ਚੱਲਦਾ ਰੱਖਣ ਲਈ ਅਮਰ ਕ੍ਰਿਤ, ਅਮਰ ਲੇਖਣੀ ਦੇ ਰਾਹੀਂ ਭਰਪੂਰ ਦਾਨ ਦਿੱਤਾ।

ਉੱਨ੍ਹੀਵੀਂ ਤੇ ਵੀਹਵੀਂ ਸਦੀ ਵਿਚ ਵੀ ਐਸੇ ਕਲਮ ਦੇ ਧਨੀ ਹੋਏ ਜਿਨ੍ਹਾਂ ਨੇ ਆਪਣੇ ਸੁਲਝੇ ਬੌਧਿਕ ਬਲ ਦੇ ਰਾਹੀਂ ਗੁਰਮਤਿ ਨੂੰ ਮੰਜ਼ਰੇ-ਆਮ ਕੀਤਾ, ਜਿਨ੍ਹਾਂ ਵਿਚ ਅੱਲਾਯਾਰ ਖ਼ਾਂ ਜੋਗੀ, ਮੈਕਾਲਫ਼, ਕਨਿੰਘਮ, ਜਰਮਨ ਲੇਖਕ ਟਰੰਪ, ਪਰਸ਼ੀਅਨ ਲੇਖਕ ਗਿਆਨੀ ਲਾਲ ਸਿੰਘ ਹਨੀਫ਼, ਪ੍ਰਿੰਸੀਪਲ ਗੰਗਾ ਸਿੰਘ,

ਪ੍ਰਿੰਸੀਪਲ ਸਾਹਿਬ ਸਿੰਘ, ਭਾਈ ਸਾਹਿਬ ਭਾਈ ਵੀਰ ਸਿੰਘ, ਡਾਕਟਰ ਗੰਡਾ ਸਿੰਘ, ਫ਼ਰੀਦਕੋਟੀ ਵਿਦਵਾਨ ਸੁਆਮੀ ਕਲਿਆਣ ਦਾਸ, ਸੁਆਮੀ ਹਰਨਾਮ ਦਾਸ, ਲਾਲਾ ਦੌਲਤ ਰਾਇ, ਨਾਨਕ ਚੰਦ ਨਾਜ਼ ਮੁਢਲੀ ਸ਼੍ਰੇਣੀ ਵਿਚ ਆਉਂਦੇ ਹਨ। ਸੋਹਣ ਸਿੰਘ ਸੀਤਲ, ਨਰਿੰਦਰ ਸਿੰਘ ਸੋਚ, ਕਾਨ੍ਹ ਸਿੰਘ ਨਾਭਾ, ਖ਼੍ਵਾਜਾ ਦਿਲ ਮੁਹੰਮਦ, ਸੰਤ ਵਿਨੋਬਾ ਭਾਵੇ, ਆਚਾਰੀਆ ਰਜਨੀਸ਼, ਅਕਾਲੀ ਕੌਰ ਸਿੰਘ ਜੈਸੇ ਕਲਮ ਦੇ ਧਨੀਆਂ ਨੇ ਆਪਣਾ ਭਰਪੂਰ ਯੋਗਦਾਨ ਪਾਇਆ। ਇਨ੍ਹਾਂ ਵਿਚੋਂ ਕੁਛ ਅਨਮਤੀਏ ਮਹਾਂਪੁਰਸ਼ ਚਿੰਤਕ, ਦਾਰਸ਼ਨਿਕ ਤੇ ਇਤਿਹਾਸਕਾਰ ਹਨ। ਕੁਛ ਇਕ ਨੂੰ ਛੱਡ ਕੇ ਇੰਤਜ਼ਾਮੀ ਢਾਂਚੇ ਦੀ ਅਣਗਹਿਲੀ ਦੇ ਸ਼ਿਕਾਰ ਹਨ। ਕੁਛ ਗੁਰਸਿਖ ਲੇਖਕ, ਕਵੀ ਸਿਰਫ਼ ਲੇਖਕ ਹੀ ਹਨ, ਸਿੱਖੀ ਤੇ ਗੁਰਮਤਿ ਨਾਲ ਉਨ੍ਹਾਂ ਦਾ ਸੰਬੰਧ ਤੇ ਪਿਆਰ ਨਾਮ-ਮਾਤ੍ਰ ਹੀ ਹੈ; ਜੋ ਲਿਖਿਆ, ਸਿਰਫ਼ ਉਨ੍ਹਾਂ ਦੀ ਸੋਚ ਹੈ, ਉਨ੍ਹਾਂ ਦਾ ਜੀਵਨ ਨਹੀਂ। ਆਮ ਸਿਖ ਸੰਗਤਾਂ ਵਿਚ ਆਪਣੇ ਲਿਖੇ ਹੋਏ ਵਿਰਸੇ ਨੂੰ ਪੜ੍ਹਨ ਦੀ ਰੁਚੀ ਵੀ ਨਹੀਂ ਹੈ ਔਰ ਰੁਚੀ ਪੈਦਾ ਕੀਤੀ ਜਾਵੇ, ਐਸਾ ਉਪਰਾਲਾ ਵੀ ਦਿਖਾਈ ਨਹੀਂ ਦਿੰਦਾ। ਇਸ ਸਦੀ ਦੇ ਛੇਵੇਂ ਤੇ ਸਤਵੇਂ ਦਹਾਕੇ ਵਿਚ ਕਵੀ ਦਰਬਾਰਾਂ ਦਾ ਬੋਲਬਾਲਾ ਸੀ। ਸਰੋਤਿਆਂ ਵਿਚ ਸੁਣਨ ਲਈ ਪ੍ਰਬਲ ਉਤਸ਼ਾਹ ਸੀ, ਪਰ ਕਵੀ ਇਸ ਉਤਸ਼ਾਹ ਦੇ ਦੀਪਕ ਵਿਚ ਆਪਣੀ ਰਹਿਣੀ-ਬਹਿਣੀ ਦਾ ਤੇਲ ਨਾ ਪਾ ਸਕੇ, ਜਿਸ ਕਰਕੇ ਉਤਸ਼ਾਹ ਮੱਧਮ ਪੈਂਦਾ ਪੈਂਦਾ ਬੁਝਣ ਦੇ ਦਹਾਨੇ ਆ ਗਿਆ ਤੇ ਹੁਣ ਮਾਯੂਸਕੁੰਨ ਮਾਹੌਲ ਹੈ।

### *(ਹ) ਗ੍ਰੰਥੀ ਸ਼੍ਰੇਣੀ*

ਗ੍ਰੰਥੀ ਸ਼੍ਰੇਣੀ ਦੀ ਪਰੰਪਰਾ ਬਾਬਾ ਬੁੱਢਾ ਜੀ ਬ੍ਰਹਮ ਗਿਆਨੀ ਅਤੇ ਪੂਰਨ ਗੁਰਸਿਖ ਤੋਂ ਆਰੰਭ ਹੋਈ, ਜੋ ਗੁਰੂਆਂ ਦੇ ਮਸਤਕ ਦਾ ਤਿਲਕ ਸੀ। ਇਸ ਤਿਲਕ ਦੀ ਚਮਕ ਨੂੰ ਚਾਰ ਚੰਦ ਲਾਉਣ ਵਾਲੇ ਅੱਗੇ ਚੱਲ ਕੇ ਭਾਈ ਮਨੀ ਸਿੰਘ ਜੀ ਹੋਏ। ਬਾਬਾ ਬੁੱਢਾ ਜੀ ਕਰਕੇ ਇਹ ਸ਼੍ਰੇਣੀ ਬਾਬਾ ਜੀ ਦੇ ਲਕਬ ਨਾਲ ਜਾਣੀ ਜਾਂਦੀ ਰਹੀ। ਗੁਰਦਵਾਰਿਆਂ ਦੇ ਵਾਧੇ ਨਾਲ ਇਸ ਸ਼੍ਰੇਣੀ ਵਿਚ ਵਾਧਾ ਹੋਣਾ ਕੁਦਰਤੀ ਸੀ, ਜੋ ਅੱਜ ਹਜ਼ਾਰਾਂ ਦੀ ਤਾਦਾਦ ਵਿਚ ਦੇਖਣ ਨੂੰ ਮਿਲਦਾ ਹੈ ਪਰ ਇਨ੍ਹਾਂ ਵਿਚੋਂ 95 ਫ਼ੀਸਦੀ ਨੌਸਿਖੀਏ ਹੀ ਹਨ।

ਕਿਥੇ ਭਾਈ ਮਨੀ ਸਿੰਘ ਜੀ ਜੈਸੇ ਬ੍ਰਹਮ ਗਿਆਨੀ, ਲੇਖਕ ਤੇ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੇ ਬੋਧ ਦੇ ਗਿਆਤਾ ਤੇ ਕਿਥੇ ਅੱਜ ਦਾ ਗ੍ਰੰਥੀ ਸਿੰਘ, ਜੋ ਸਿਰਫ਼ ਪੰਜਾਬੀ ਦੀ ਵਰਣਮਾਲਾ ਪੜ੍ਹ ਕੇ ਹੀ ਗ੍ਰੰਥੀ ਸਿੰਘ ਬਣਿਆ ਹੈ, ਜਿਸ ਵਿਚ ਬਹੁਤਾ ਤਬਕਾ ਤਾਂ ਗੁਰੂ ਦਾ ਵਾਕ ਲੈਣ ਤੋਂ ਵਾਂਝਾ ਹੈ। ਵਾਕ

ਦੀ ਮਰਿਆਦਾ, ਦਰਸ਼ਨ ਅਭਿਲਾਸ਼ਾ ਦੀ ਬਣੀ ਪਰੰਪਰਾ, ਭੱਟਾਂ ਦੀ ਬਾਣੀ ਤੇ ਹੋਰ ਬਾਣੀ ਪੜ੍ਹੀ ਜਾਂਦੀ ਸੀ, ਅੱਜ ਇਥੇ ਪੁੱਜ ਗਈ ਹੈ ਕਿ ਬੱਸ ਜਿਹੜੀਆਂ ਪੰਗਤੀਆਂ ਕੰਠ ਹਨ, ਉਨ੍ਹਾਂ ਨੂੰ ਹੀ ਉਚਾਰਨ ਕਰ ਲੈਣਾ ਹੈ, ਗੁਰਬਾਣੀ ਵਿਆਕਰਣ ਤੇ ਅਰਥ-ਬੋਧ ਹੁਣ ਦੂਰ ਦੀਆਂ ਹੀ ਗੱਲਾਂ ਰਹਿ ਗਈਆਂ ਹਨ। ਕੁਝ ਥੋੜ੍ਹੇ ਜਿਹੇ ਕਰਮ-ਕਾਂਡਾਂ ਤਕ ਹੀ ਗ੍ਰੰਥੀ ਸਿੰਘਾਂ ਦੀ ਜੀਵਨੀ ਸੀਮਿਤ ਰਹਿ ਗਈ ਹੈ। ਗੁਰਮਤਿ ਰਹਿਣੀ-ਬਹਿਣੀ, ਧਿਆਨ ਸਾਧਨਾ, ਇਨ੍ਹਾਂ ਦੇ ਜੀਵਨ ਦਾ ਮਕਸਦ ਨਹੀਂ ਹੈ। ਅਗਰ 5 ਫ਼ੀ ਸਦੀ ਮਿਆਰ 'ਤੇ ਪੂਰੇ ਉਤਰਦੇ ਹਨ ਤਾਂ ਇਹ ਉਨ੍ਹਾਂ ਦੇ ਪੂਰਬਲੇ ਸੰਸਕਾਰਾਂ ਤੇ ਮਿਹਨਤ ਕਰਕੇ ਹੈ, ਕਿਸੇ ਟਕਸਾਲ ਤੋਂ ਇਹ ਘੜੇ ਨਹੀਂ ਹੁੰਦੇ; ਸ਼ੌਕ, ਸ਼ਰਧਾ ਤੇ ਪੂਰਬਲੇ ਸੰਸਕਾਰਾਂ ਕਰਕੇ ਇਨ੍ਹਾਂ ਨੇ ਆਪਣੇ ਆਪ ਨੂੰ ਘੜਿਆ ਹੁੰਦਾ ਹੈ, ਜਿਸ ਕਰਕੇ ਆਉਣ ਵਾਲੀਆਂ ਸੰਗਤਾਂ 'ਤੇ ਆਪਣੇ ਜੀਵਨ ਦਾ ਸਦਕਾ ਗੁਰਮਤਿ ਦਾ ਪ੍ਰਭਾਵ ਪਾਈ ਰੱਖਦੇ ਹਨ। ਪਰੰਤੂ ਇਸ ਵੀਹਵੀਂ ਸਦੀ ਦੇ ਅੰਤ 'ਤੇ ਇਨ੍ਹਾਂ ਦਾ ਵੀ ਅੰਤ ਹੁੰਦਾ ਜਾ ਰਿਹਾ ਹੈ। ਹਾਲਾਤ ਤਸੱਲੀਬਖ਼ਸ਼ ਨਹੀਂ ਹਨ। ਕੀਰਤਨੀਆਂ ਵਿਚੋਂ ਜਿਥੇ ਮਰਦਾਨੇ ਜੈਸੀ ਗੁਰੂ-ਭਗਤੀ ਤੇ ਤਿਆਗ ਨਦਾਰਦ ਹੋ ਚੁੱਕਾ ਹੈ, ਉਥੇ ਕਥਾ-ਵਾਚਕਾਂ ਵਿਚੋਂ ਭਾਈ ਗੁਰਦਾਸ ਜੀ ਵਰਗੀ ਪ੍ਰਬੀਨਤਾ ਨਹੀਂ ਝਲਕਦੀ। ਢਾਡੀ ਕਵੀ ਅਤੇ ਲੇਖਕ ਗੁਰਮਤਿ ਦੀ ਜੀਵਨ ਛਾਪ ਤੋਂ ਵਾਂਝੇ ਹੋਣ ਕਰਕੇ ਲੁਕਦੇ ਜਾ ਰਹੇ ਹਨ, ਘਟਦੇ ਜਾ ਰਹੇ ਹਨ। ਡੇਰੇਦਾਰ ਸਾਧਾਂ ਦਾ ਤਾਂ ਆਪਣੇ ਢੰਗ ਦਾ ਗੁਰੂ-ਡੰਮ ਹੈ। ਐਸੀ ਅਧੋਗਤੀ ਦਸ਼ਾ ਦੀ ਚਿੰਤਾ ਹਰ ਪਾਸੇ ਦਿਖਾਈ ਦੇਂਦੀ ਹੈ। ਸਭ ਕੁਛ ਕਾਗ਼ਜ਼ੀ ਫੁੱਲਾਂ ਜੈਸਾ ਹੁੰਦਾ ਜਾ ਰਿਹਾ ਹੈ।

# 2

# ਦੇਸ਼ ਦੇ ਗੁਰਦਵਾਰੇ ਤੇ ਉਨ੍ਹਾਂ ਦਾ ਪ੍ਰਬੰਧਕੀ ਢਾਂਚਾ

## 1. ਡੇਰੇਦਾਰ ਅਤੇ ਉਨ੍ਹਾਂ ਦਾ ਪ੍ਰਬੰਧਕੀ ਢਾਂਚਾ

ਭਾਰਤ ਅਨੰਤਕਾਲ ਧਾਰਮਿਕ ਤਰੰਗਾਂ ਵਿਚ ਜੀਵਿਆ ਹੈ। ਇਸ ਦੇਸ਼ ਦੇ ਰਾਜੇ ਮਹਾਰਾਜੇ ਰਾਜ-ਪਾਟ ਛੱਡ ਕੇ ਧਰਮ ਦੀ ਤਲਾਸ਼ ਵਿਚ ਰਹੇ ਹਨ। ਉਨ੍ਹਾਂ ਦੀ ਤਲਾਸ਼ ਕਰ ਕੇ ਪਤਾ ਚੱਲਦਾ ਸੀ ਕਿ ਧਨ, ਰਾਜ-ਪਾਟ, ਪਰਿਵਾਰ ਸਭ ਸਮੇਂ ਦੀਆਂ ਲੋੜਾਂ ਹਨ, ਜੀਵਨ ਦਾ ਲਕਸ਼ ਨਹੀਂ। ਇਸੇ ਕਰਕੇ ਹਜ਼ਾਰਾਂ ਸਾਲ ਤੋਂ ਧਾਰਮਿਕ ਉਮੰਗ ਸਿਖਰ 'ਤੇ ਰਹੀ, ਜਿਸ ਦਾ ਸਦਕਾ ਇਸ ਦੇਸ਼ ਵਿਚ ਕਦਮ ਕਦਮ 'ਤੇ ਧਾਰਮਿਕ ਮੰਦਰ ਤਾਮੀਰ ਹੋਏ, ਜਿਨ੍ਹਾਂ ਦੇ ਗਗਨਚੁੰਬੀ ਕਲਸ਼ ਜੀਵਨ ਦੀਆਂ ਬੁਲੰਦੀਆਂ ਦਾ ਚਿਤਰਨ ਕਰਦੇ ਰਹੇ। ਪੱਛਮੀ ਸਭਿਅਤਾ ਦੇ ਪ੍ਰਭਾਵ ਹੇਠ ਭਾਰਤੀਆਂ ਨੇ ਵੀ ਆਪਣੀਆਂ ਲੋੜਾਂ ਇਸ ਕਦਰ ਵਧਾ ਲਈਆਂ ਕਿ ਸਮੁੱਚਾ ਜੀਵਨ ਇਸੇ ਵਿਚ ਖਚਿਤ ਹੋ ਕੇ ਰਹਿ ਗਿਆ। ਧਰਮ ਮੰਦਰਾਂ ਦੇ ਕਲਸ਼ ਗਗਨ-ਮੰਡਲਾਂ ਨੂੰ ਛੂਹ ਰਹੇ ਹਨ ਅਤੇ ਜੀਵਨ ਰਸਾਤਲ ਵਿਚ ਚਲਿਆ ਗਿਆ ਹੈ। ਇਸ ਦਾ ਪ੍ਰਭਾਵ ਜ਼ਿੰਦਗੀ ਦੇ ਹਰ ਸ਼ੋਅਬੇ 'ਤੇ ਪੈਣਾ ਹੀ ਸੀ। ਲੋੜਾਂ ਦੀ ਘਾਟ ਤੇ ਸੰਤੁਸ਼ਟੀ ਕਰਕੇ ਜਿਥੇ ਦੇਸ਼ ਤਿਆਗ ਤੇ ਵੈਰਾਗ ਵਿਚ ਜਿਊਂਦਾ ਰਿਹਾ, ਉਥੇ ਲੋੜਾਂ ਦੇ ਵਧਣ ਨਾਲ ਤੇ ਅਸੰਤੁਸ਼ਟੀ ਕਰਕੇ ਚੋਰ ਤੇ ਬੇਈਮਾਨਾਂ ਦਾ ਦੇਸ਼ ਕਹਿਲਾਣ ਲੱਗ ਪਿਆ। ਸ਼ਕਤੀਸ਼ਾਲੀ ਤੇ ਅਸੰਤੁਸ਼ਟ ਮਨੁੱਖ ਅਗਰਸਰ ਬਣੇ ਹੋਏ ਹਨ, ਇਹੀ ਰਾਜਨੀਤੀ ਚਲਾ ਰਹੇ ਹਨ, ਇਹੀ ਧਾਰਮਿਕ ਅਸਥਾਨਾਂ ਨੂੰ ਚਲਾ ਰਹੇ ਹਨ। ਇਸੇ ਕਰਕੇ ਧਾਰਮਿਕ ਰੂਪ ਲੁਪਤ ਹੁੰਦਾ ਜਾਂ ਰਿਹਾ ਹੈ। ਅਨਮਤੀਆਂ ਦੇ ਧਾਰਮਿਕ ਮਠ ਤੇ ਮੰਦਰ, ਪੁਜਾਰੀ, ਮਹੰਤ ਤੇ ਕਿਧਰੇ ਕਿਧਰੇ ਸਥਾਨਕ ਬਣੀਆਂ ਕਮੇਟੀਆਂ ਚਲਾ ਰਹੀਆਂ ਹਨ। ਹੂ-ਬ-ਹੂ ਸਿਖ ਧਰਮ ਦੇ ਗੁਰਦਵਾਰੇ, ਡੇਰੇਦਾਰਾਂ ਅਤੇ ਨਿੱਜੀ ਕਮੇਟੀਆਂ ਦੇ ਅਧੀਨ ਚੱਲ ਰਹੇ ਹਨ। ਗੁਰਦਵਾਰਿਆਂ ਵਿਚ ਵੱਡੇ ਤੇ ਛੋਟੇ ਇਤਿਹਾਸਕ ਗੁਰਦਵਾਰੇ ਆਉਂਦੇ ਹਨ। ਡੇਰਿਆਂ ਦੀ ਰੂਪ-ਰੇਖਾ ਵੀ ਇਹੀ ਹੈ।

ਇਕ ਦੋ ਡੇਰੇਦਾਰਾਂ ਨੂੰ ਛਡ ਕੇ ਬਾਕੀਆਂ ਨੇ ਆਪਣੀਆਂ ਲੋੜਾਂ ਇਤਨੀਆਂ ਵਧਾ ਲਈਆਂ ਹਨ ਕਿ ਉਨ੍ਹਾਂ ਦੀ ਸ਼ਕਤੀ ਤੇ ਸਮਾਂ, ਡੇਰਿਆਂ ਦੀਆਂ

ਤੇ ਆਪਣੀਆਂ ਨਿੱਜੀ ਲੋੜਾਂ ਦੀ ਪੂਰਤੀ ਵਿਚ ਖ਼ਰਚ ਹੋ ਜਾਂਦਾ ਹੈ। ਧਰਮ ਇਨ੍ਹਾਂ ਦੀ ਦ੍ਰਿਸ਼ਟੀ ਵਿਚ ਵਿਕਾਊ ਮਾਲ ਹੈ। ਜੋ ਵੱਧ ਮੁੱਲ ਪਾਉਂਦਾ ਹੈ, ਉਸ ਦੀ ਖ਼ਾਤਰ-ਤਵਾਜ਼ਾ ਹੁੰਦੀ ਹੈ, ਬਾਕੀਆਂ ਨੂੰ ਨਜ਼ਰ-ਅੰਦਾਜ਼ ਕੀਤਾ ਜਾਂਦਾ ਹੈ। ਡੇਰੇਦਾਰ ਚੂੰਕਿ ਡੇਰਿਆਂ ਵਿਚ ਹੀ ਰਹਿੰਦੇ ਹਨ ਤੇ ਆਏ ਗਏ ਦਾ ਉਸ ਦੀ ਹੈਸੀਅਤ ਮੁਤਾਬਕ ਖ਼ਿਆਲ ਰੱਖਦੇ ਹਨ; ਕਥਾ ਕੀਰਤਨ ਦਾ ਪ੍ਰਵਾਹ ਚਲਾਈ ਰੱਖਦੇ ਹਨ, ਜਿਸ ਕਰਕੇ ਆਮ ਸੰਗਤਾਂ ਵਿਚ ਇਨ੍ਹਾਂ ਦੀ ਛਾਪ ਬਣੀ ਰਹਿੰਦੀ ਹੈ। ਸੰਗਤਾਂ ਦਾ ਇਕ ਵੱਡਾ ਹਿੱਸਾ ਇਨ੍ਹਾਂ ਨਾਲ ਜੁੜਿਆ ਰਹਿੰਦਾ ਹੈ, ਜਿਸ ਕਰਕੇ ਰਾਜਨੀਤਕ ਲੋਕ ਵੀ ਵੋਟਾਂ ਦੇ ਵੱਸ ਹੋ, ਇਨ੍ਹਾਂ ਦੀ ਖ਼ੁਸ਼ਾਮਦ ਲਈ ਇਨ੍ਹਾਂ ਦੀ ਪਰਕਰਮਾ ਕਰਦੇ ਹਨ। ਦੋਨਾਂ ਦਾ ਸੰਪਰਕ ਅਹੰਕਾਰ-ਪੂਰਤੀ ਤੇ ਸੁਆਰਥ-ਪੂਰਤੀ 'ਤੇ ਹੁੰਦਾ ਹੈ। ਰਾਜਨੀਤਕ, ਡੇਰੇਦਾਰ ਦੇ ਨਾਮ 'ਤੇ ਵੋਟਾਂ ਬਟੋਰਦਾ ਹੈ ਤੇ ਡੇਰੇਦਾਰ, ਰਾਜਨੀਤਕਾਂ ਨੂੰ ਆਪਣੇ ਕਦਮਾਂ 'ਤੇ ਝੁਕਿਆ ਦੱਸਦਾ ਹੈ। ਭੋਲੀਆਂ ਸੰਗਤਾਂ ਇਨ੍ਹਾਂ ਦੋਨਾਂ ਦੇ ਜਾਲ ਵਿਚ ਫਸੀਆਂ ਦਿੱਸਦੀਆਂ ਹਨ। ਇਸ ਤਰ੍ਹਾਂ ਗੁਰਮਤਿ ਸੰਦੇਸ਼ ਤੇ ਗੁਰੂ ਦਾ ਗਿਆਨ ਉਹਲੇ ਰੱਖ ਦਿੱਤਾ ਜਾਂਦਾ ਹੈ। ਹੱਥ ਦੀਆਂ ਉਂਗਲਾਂ 'ਤੇ ਗਿਣੇ ਜਾਣ ਵਾਲੇ ਉਹ ਡੇਰੇਦਾਰ, ਜੋ ਗੁਰੂ-ਚਿੰਤਨ ਕਰ ਕੇ ਸੰਤੁਸ਼ਟ ਹਨ ਤੇ ਜਿਨ੍ਹਾਂ ਨੇ ਲੋੜਾਂ ਨੂੰ ਘਟਾਇਆ ਹੋਇਆ ਹੈ, ਉਨ੍ਹਾਂ ਵਿਚ ਪਖੰਡ ਦਾ ਅਡੰਬਰ ਰਚ, ਦੂਜਿਆਂ 'ਤੇ ਪ੍ਰਭਾਵ ਪਾਉਣ ਦੀ ਰੁਚੀ ਨਹੀਂ ਹੁੰਦੀ, ਬਲਕਿ ਉਨ੍ਹਾਂ ਦੀ ਨਾਮ-ਰਸ ਵਾਲੀ ਜ਼ਿੰਦਗੀ ਦਾ ਆਪਣੇ ਆਪ ਹੀ ਪ੍ਰਭਾਵ ਪੈਂਦਾ ਹੈ। ਪਰੰਤੂ ਇਹ ਨਾਮ-ਮਾਤਰ ਹੀ ਹਨ। ਬਹੁਤੇ ਡੇਰੇਦਾਰਾਂ ਦਾ ਪ੍ਰਬੰਧਕੀ ਢਾਂਚਾ ਆਪਣੇ ਆਪ ਨੂੰ ਪ੍ਰਗਟ ਕਰਨ ਵਿਚ ਲੱਗਿਆ ਹੋਇਆ ਹੈ। ਜੀਵਨ ਵਿਚ ਗੁਰੂ ਦੀ ਜੋਤ ਪ੍ਰਗਟ ਹੋਵੇ, ਬਾਣੀ ਤੇ ਬਾਣਾ ਤਨ 'ਤੇ ਝਲਕੇ, ਐਸੀ ਇਨ੍ਹਾਂ ਦੀ ਧਾਰਨਾ ਨਹੀਂ ਹੈ। ਕੁਲ ਮਿਲਾ ਕੇ ਇਨ੍ਹਾਂ ਪੰਜ ਦਹਾਕਿਆਂ ਵਿਚ ਕੋਈ ਕੌਮ ਉਸਾਰੂ ਕੰਮ ਨਹੀਂ ਹੋਇਆ। ਇਹ ਸਿਰਫ਼ ਮਕਰਾਣੇ ਦੇ ਮਾਰਬਲ, ਮਹਾਰਾਸ਼ਟਰ ਦੇ ਸਾਗਵਾਨ, ਈਰਾਨ ਦੇ ਕਾਲੀਨ ਤੇ ਵਿਦੇਸ਼ੀ ਕਾਰਾਂ ਦੇ ਹੀ ਡੇਰੇ ਬਣ ਗਏ। ਇਸ ਸੰਪਤੀ ਕਰਕੇ ਤੇ ਸੰਪਤੀ ਦੀ ਗੱਦੀ ਹੋਣ ਕਰਕੇ ਸਾਧ ਲੜਦੇ ਝਗੜਦੇ ਦੇਖੇ ਗਏ, ਅਦਾਲਤਾਂ ਵਿਚ ਮੁਕੱਦਮੇਬਾਜ਼ੀ ਕਰਦੇ ਦੇਖੇ ਗਏ। ਅਹੰਕਾਰ ਦੀ ਪੂਰਤੀ ਲਈ ਤੇ ਵਾਸ਼ਨਾ ਦੀ ਪੂਰਤੀ ਲਈ ਜੋ ਗ੍ਰਿਹਸਥੀਆਂ ਨੂੰ ਕਰਨਾ ਚਾਹੀਦਾ ਹੈ, ਇਹ ਡੇਰੇਦਾਰ ਕਰਦੇ ਹਨ, ਜਿਸ ਕਰਕੇ ਉਨ੍ਹਾਂ ਦੀ ਜ਼ਿੰਦਗੀ ਤੋਂ ਤਿਆਗ ਅਤੇ ਵੈਰਾਗ ਦੀ ਜ਼ਿੰਦਗੀ ਦੀ ਛਾਪ ਸੰਗਤ ਨੂੰ ਨਹੀਂ ਮਿਲਦੀ। ਬੱਦਲੀਆਂ ਦੀ ਛਾਂ ਦੀ ਤਰ੍ਹਾਂ ਉਨ੍ਹਾਂ ਦਾ ਅਸਰ ਸੰਗਤਾਂ ਤੋਂ ਉਠ ਜਾਂਦਾ ਹੈ ਤੇ ਧੁੱਪ ਤੋਂ ਸਤਾਏ ਲੋਕ ਇਨ੍ਹਾਂ ਬੱਦਲੀਆਂ ਪਿੱਛੇ ਦੌੜੇ ਫਿਰਦੇ ਹਨ, ਜੋ ਨਾ ਬਰਸਦੀਆਂ ਹਨ ਤੇ ਨਾ ਹੀ ਟਿਕਾਵੀਆਂ ਹਨ।

## 2. ਕਮੇਟੀਆਂ ਦੇ ਅਧੀਨ ਚੱਲ ਰਹੇ ਗੁਰਦਵਾਰੇ ਅਤੇ ਪ੍ਰਬੰਧਕੀ ਢਾਂਚਾ

ਦੇਸ਼ ਦੀ ਗੁਰਸਿਖ ਸੰਗਤ ਵਿਚ ਧਰਮ ਦੀ ਲਾਲਸਾ ਪ੍ਰਬਲ ਹੈ; ਸੇਵਾ, ਦਾਨ-ਪੁੰਨ ਦੀ ਛਾਪ ਕਦਮ ਕਦਮ 'ਤੇ ਦਿਖਾਈ ਦਿੰਦੀ ਹੈ; ਕੀਰਤਨ ਤੇ ਕਥਾ ਸੁਣਨ ਦਾ ਸ਼ੌਕ ਠਾਠਾਂ ਮਾਰਦਾ ਹੈ, ਪਰ ਪ੍ਰਬੰਧਕੀ ਢਾਂਚਾ ਰਾਜਨੀਤਕ, ਸੁਆਰਥੀ ਤੇ ਬਾਜ਼ਾਰੀ ਹੈ। ਸੁਆਰਥ ਤੇ ਰਾਜਨੀਤੀ ਲਈ ਮੈਂਬਰਾਂ ਦੀ ਖ਼ਰੀਦੋ-ਫ਼ਰੋਖ਼ਤ ਵੀ ਚੱਲਦੀ ਹੈ। ਸੰਗਤਾਂ ਰੱਬੀ ਰਸ ਵਿਚ ਡੁੱਬ ਕੇ ਲੀਨ ਹੋਣਾ ਚਾਹੁੰਦੀਆਂ ਹਨ। ਪ੍ਰਬੰਧਕ ਇਸੇ ਹੀ ਇਕੱਠ ਦੇ ਆਸਰੇ, ਰਾਜਨੀਤਕ ਖੇਤਰ ਵਿਚ ਪ੍ਰਗਟ ਹੋਣਾ ਚਾਹੁੰਦਾ ਹੈ ਔਰ ਸਫਲਤਾ ਮਿਲੀ ਤਾਂ ਕਹਿੰਦਾ ਹੈ ਕਿ ਸਾਡਾ ਧਰਮ ਤੇ ਰਾਜਨੀਤਕ ਢਾਂਚਾ ਇਕ ਹੈ; ਇਕ ਤੋਂ ਮੁਰਾਦ ਕੀ ਹੈ, ਇਸ ਦਾ ਬੋਧ ਬਿਲਕੁਲ ਹੀ ਨਹੀਂ ਹੈ। ਰਾਜਨੀਤੀ ਸੱਤਾ ਹੈ, ਧਰਮ ਸਤਿ ਹੈ; ਧਰਮ ਨੂੰ, ਸਤਿ ਨੂੰ ਜ਼ਿੰਦਗੀ ਦੇ ਹਰ ਸ਼ੋਅਬੇ ਨਾਲ ਜੋੜਨਾ ਹੈ ਤਾਂਕਿ ਜ਼ਿੰਦਗੀ ਦਾ ਹਰ ਪਹਿਲੂ ਉਸਾਰੂ ਤੇ ਪਵਿੱਤਰ ਹੋਵੇ; ਰਾਜਨੀਤੀ ਸੇਵਕ ਬਣ, ਦੇਸ਼ ਕੌਮ ਦੀ ਤਾਮੀਰ ਕਰੇ; ਪਰਿਵਾਰਕ ਰਿਸ਼ਤਿਆਂ ਵਿਚ ਪ੍ਰੇਮ ਦੀ ਲਹਿਰ ਦੌੜੇ ਤੇ ਵਿਆਪਾਰਕ ਜ਼ਿੰਦਗੀ ਵਿਚ ਝੂਠ, ਬੇਈਮਾਨੀ ਨਸ਼ਟ ਹੋਵੇ ਅਤੇ ਸਤਿ ਦੀ, ਧਰਮ ਦੀ ਛਾਪ ਹਰ ਸ਼ੋਅਬੇ 'ਤੇ ਲੱਗੀ ਹੋਵੇ; ਪਰੰਤੂ ਰਾਜਨੀਤੀ ਦੇ ਕੱਪੜਿਆਂ ਵਿਚ ਜਿੰਦ-ਜਾਨ ਨਹੀਂ ਹੈ, ਸਮਾਜ ਤੇ ਅਰਥ-ਵਿਵਸਥਾ ਧਰਮਹੀਣ ਹੈ। ਪ੍ਰਬੰਧਕੀ ਢਾਂਚਾ, ਜਿਸ ਦੀ ਜ਼ਿੰਮੇਵਾਰੀ ਸੀ ਕਿ ਉਹ ਸੰਗਤਾਂ ਨੂੰ ਗੁਰੂ ਨਾਲ ਜੋੜਦਾ ਅਤੇ ਖ਼ੁਦ ਵੀ ਜੁੜਦਾ, ਪਰ ਧਰਮ ਦੀ ਸਾਰੀ ਸ਼ਕਤੀ ਉਹ ਸੱਤਾ ਤਕ ਪਹੁੰਚਣ ਲਈ ਖ਼ਰਚ ਕਰ ਰਿਹਾ ਹੈ। ਇਸ ਤਰ੍ਹਾਂ ਸਿਖ ਗੁਰਦਵਾਰੇ ਰਾਜਨੀਤੀ ਦੇ ਅਖਾੜੇ ਬਣਦੇ ਜਾ ਰਹੇ ਹਨ। ਦਿਸ਼ਾਹੀਣ ਸੰਗਤਾਂ, ਡਿੰਭੀ ਗੁਰੂਆਂ ਦੇ ਜਾਲ ਵਿਚ ਫਸ ਰਹੀਆਂ ਹਨ। ਕੌਮ ਦੀ ਜਵਾਨੀ, ਬਾਣੀ ਤੇ ਬਾਣੇ ਤੋਂ ਮੁਨਕਰ ਹੁੰਦੀ ਜਾ ਰਹੀ ਹੈ। ਪ੍ਰਬੰਧਕੀ ਢਾਂਚੇ ਦੀ ਕਾਮਯਾਬੀ ਇਸ 'ਤੇ ਮੁਨੱਸਰ ਸੀ ਕਿ ਸੰਗਤ ਵਿਚ ਸਿਮਰਨ ਦੇ ਦੌਰ ਦਾ ਵਾਧਾ ਤੇ ਪੰਗਤ ਵਿਚ ਸੇਵਾ ਚੱਲ ਸਕੇ। ਸਿਮਰਨ ਕਰ ਕੇ ਸੰਗਤਾਂ ਪ੍ਰਭੂ ਨਾਲ ਜੁੜ ਸਕਣ ਤੇ ਸੇਵਾ ਦੁਆਰਾ ਲੋੜਵੰਦਾਂ ਦੀ ਪੂਰਤੀ ਕੀਤੀ ਜਾ ਸਕੇ। ਰਿਹਾਇਸ਼, ਲੰਗਰ ਪਾਣੀ ਦਾ ਬੰਦੋਬਸਤ ਤਸੱਲੀਬਖ਼ਸ਼ ਹੋਵੇ, ਜਿਹੜੀ ਕਿ ਗੁਰੂ-ਘਰ ਦੀ ਆਦਿ ਪਰੰਪਰਾ ਹੈ। ਪਰ ਦੇਸ਼ ਦੇ ਬੇਸ਼ਤਰ ਗੁਰਦਵਾਰਿਆਂ ਵਿਚ ਸੰਗਤ ਪੰਗਤ ਦੀ ਰੂਪ-ਰੇਖਾ ਦੇਖਣ ਨੂੰ ਨਹੀਂ ਮਿਲਦੀ, ਗੁਰਦਵਾਰੇ ਬਣਾਉਣ ਦਾ ਅਸਲੀ ਮਕਸਦ ਹੀ ਖੋ ਗਿਆ ਹੈ। ਗੁਰਦਵਾਰੇ ਤਾਂ ਟਕਸਾਲ ਸਨ, ਜਿਸ ਵਿਚ ਸਿੱਖੀ ਦਾ ਸਿੱਕਾ ਘੜਨਾ ਸੀ; ਵੈਸੇ ਸੁੰਦਰ ਟਕਸਾਲਾਂ ਹਰ ਥਾਂ ਮੌਜੂਦ ਹਨ, ਪਰ ਇਕ ਅੱਧ ਨੂੰ ਛੱਡ, ਸਿੱਖੀ ਸਰੂਪ ਨੂੰ ਘੜਨ ਦਾ ਉੱਦਮ ਕਿਧਰੇ ਵੀ ਦਿਖਾਈ ਨਹੀਂ ਦਿੰਦਾ। ਰਾਜਨੀਤਕ ਹੱਥਾਂ ਵਿਚ ਪ੍ਰਬੰਧ ਹੋਣ ਕਰਕੇ ਪ੍ਰਬੰਧਕ ਆਪਣੇ ਆਪ ਨੂੰ ਹੁਕਮਰਾਨ ਸਮਝਣ ਲੱਗ ਪੈਂਦੇ ਹਨ

ਅਤੇ ਇਹੀ ਹੁਕਮਰਾਨੀ ਸੁਭਾ ਰਾਗੀ, ਪ੍ਰਚਾਰਕ ਗ੍ਰੰਥੀਆਂ ਨੂੰ ਮਹਿਕੂਮ ਬਣਾ ਕੇ ਰੱਖ ਦਿੰਦਾ ਹੈ ਤੇ ਸਭ ਜੀ-ਹਜ਼ੂਰੀਏ ਹੋ ਜਾਂਦੇ ਹਨ, ਉਨ੍ਹਾਂ ਲਈ ਇਹ ਸੇਵਾ ਸਿਰਫ਼ ਮੁਲਾਜ਼ਮਤ ਹੀ ਰਹਿ ਜਾਂਦੀ ਹੈ, ਭਾਰਤ ਦੇ ਸਰਕਾਰੀ ਮੁਲਾਜ਼ਮਾਂ ਵਾਂਗ ਕਿ ਕੰਮ ਨਹੀਂ ਕਰਨਾ ਤੇ ਤਨਖ਼ਾਹ ਚੋਖੀ ਲੈਣੀ ਹੈ। ਸਹਿਜੇ ਸਹਿਜੇ ਇਨ੍ਹਾਂ ਦੀ ਆਪਣੀ ਕੋਈ ਧਾਰਮਿਕ ਸੋਚਣੀ ਨਹੀਂ ਰਹਿ ਜਾਂਦੀ, ਧਾਰਮਿਕ ਮਾਮਲਿਆਂ ਵਿਚ ਇਨ੍ਹਾਂ ਦੀ ਕੋਈ ਰਾਇ ਨਹੀਂ ਰਹਿ ਜਾਂਦੀ ਅਤੇ ਸਹਿਜੇ ਸਹਿਜੇ ਆਪਣੀ ਰਾਇ ਦੇਣ ਦਾ ਜਜ਼ਬਾ ਵੀ ਨਹੀਂ ਰਹਿੰਦਾ। ਅਗਰ ਸਤਿਸੰਗ ਦੀ ਲਹਿਰ ਕਿਧਰੇ ਕਿਧਰੇ ਚੱਲਦੀ ਦਿਖਾਈ ਦੇ ਰਹੀ ਹੈ ਤਾਂ ਇਹ ਗੁਰੂ ਦੀ ਕਲਾ ਹੈ ਤੇ ਇਤਿਹਾਸਕ ਅਸਥਾਨਾਂ ਦਾ ਅਸਰ ਹੈ। ਪ੍ਰਬੰਧਕੀ ਢਾਂਚੇ ਹੇਠ ਚੱਲਣ ਵਾਲੇ ਗੁਰਦਵਾਰਿਆਂ ਦੇ ਮੁਲਾਜ਼ਮਾਂ ਵਿਚ ਪ੍ਰਚਾਰ ਦੀ ਮੰਗ ਨਹੀਂ ਹੁੰਦੀ, ਜਿਸ ਕਰਕੇ ਨਵੀਂ ਪਨੀਰੀ ਨੂੰ ਕੋਈ ਸੂਝ ਦਿਸ਼ਾ ਨਹੀਂ ਮਿਲਦੀ। ਅਸਲ ਵਿਚ ਤਾਂ ਗੁਰਦਵਾਰਿਆਂ ਦੀ ਮੁਲਾਜ਼ਮਤ ਸਿਰਫ਼ ਪ੍ਰਬੰਧਕਾਂ ਦੀ ਮੁਲਾਜ਼ਮਤ ਹੀ ਰਹਿ ਜਾਂਦੀ ਹੈ। ਗੁਰੂ ਦੀ ਉਪਮਾ ਕਰਨਾ ਕਰਾਉਣਾ ਤਾਂ ਦੂਰ, ਸਿਰਫ਼ ਪ੍ਰਬੰਧਕਾਂ ਦੀ ਪਰਕਰਮਾ ਤੇ ਖ਼ੁਸ਼ਾਮਦ ਚੱਲਦੀ ਹੈ, ਜਿਸ ਕਰਕੇ ਕੋਈ ਅਣਖੀਲਾ, ਪੜ੍ਹਿਆ-ਲਿਖਿਆ, ਪ੍ਰਚਾਰ ਦੀ ਸੂਝ-ਬੂਝ ਤੇ ਉਮੰਗ ਰੱਖਣ ਵਾਲਾ ਇਸ ਮੁਲਾਜ਼ਮਤ ਤੋਂ ਕਿਨਾਰਾ-ਕਸ਼ੀ ਕਰ ਜਾਂਦਾ ਹੈ। ਸਿਰਫ਼ ਅਨਪੜ੍ਹ, ਮਜਬੂਰ ਤੇ ਕਿਸੇ ਹੋਰ ਪਾਸੇ ਰਿਜ਼ਕ ਦਾ ਵਸੀਲਾ ਨਾ ਲੱਭਣ ਵਾਲਿਆਂ ਨੂੰ ਹੀ ਇਹ ਨੌਕਰੀ ਰਾਸ ਆਉਂਦੀ ਹੈ। ਵੀਹਵੀਂ ਸਦੀ ਵਿਚ ਇਨ੍ਹਾਂ ਗੁਰਦਵਾਰਿਆਂ ਦੇ ਰਾਹੀਂ ਕੋਈ ਗੁਰਮਤਿ ਸੇਧ ਨਹੀਂ ਮਿਲ ਰਹੀ, ਜਦ ਕਿ ਹਰ ਗੁਰਦਵਾਰੇ ਤੋਂ ਨੇੜੇ-ਤੇੜੇ ਦੇ ਸ਼ਹਿਰਵਾਸੀਆਂ ਨੂੰ ਗੁਰਮਤਿ ਦੀ ਸੇਧ ਮਿਲਣੀ ਚਾਹੀਦੀ ਸੀ, ਗੁਰਪੁਰਬ ਦੇ ਵਿਸ਼ਾਲ ਸਮਾਗਮਾਂ ਵਿਚ ਪ੍ਰਾਂਤਕ ਭਾਸ਼ਾਵਾਂ ਵਿਚ ਗੁਰਮਤਿ ਸਾਹਿਤ ਵੰਡਿਆ ਜਾਣਾ ਚਾਹੀਦਾ ਸੀ। ਗੁਰਮਤਿ ਕੀ ਹੈ, ਗੁਰੂ ਨਾਨਕ ਦੇਵ ਜੀ ਤੇ ਗੁਰੂ ਗੋਬਿੰਦ ਸਿੰਘ ਜੀ ਦਾ ਸੰਦੇਸ਼ ਕੀ ਹੈ, ਦੇਸ਼ਵਾਸੀਆਂ ਨੂੰ ਇਸ ਦੀ ਭਰਪੂਰ ਜਾਣਕਾਰੀ ਦੇਣੀ ਚਾਹੀਦੀ ਸੀ, ਤਾਂਕਿ ਉਹ ਗੁਰਮਤਿ ਨੂੰ ਸਮਝ ਸਕਣ ਤੇ ਗੁਰਮਤਿ ਦੇ ਨਿਕਟ ਆ ਸਕਣ। ਪਰੰਤੂ ਇਹ ਸਭ ਕੁਝ ਮੌਜੂਦਾ ਪ੍ਰਬੰਧਕੀ ਢਾਂਚੇ ਹੇਠ ਹੋਣਾ ਮੁਮਕਿਨ ਨਹੀਂ ਹੈ।

ਧਰਮ ਪ੍ਰਚਾਰ ਦੇ ਦੋ ਢਾਂਚੇ ਹਨ : 1. ਵਿਅਕਤੀਗਤ ਅਤੇ 2. ਸਮੂਹਕ ਪ੍ਰਬੰਧਕੀ ਢਾਂਚਾ।

ਆਰੰਭ ਕਾਲ ਵਿਚ ਕਿਸੇ ਵੀ ਗੁਰੂ, ਅਵਤਾਰ ਜਾਂ ਪੈਗ਼ੰਬਰੀ ਪੁਰਸ਼ ਨੇ ਸੰਸਥਾ ਦੇ ਰੂਪ ਵਿਚ ਪ੍ਰਚਾਰ ਨਹੀਂ ਸੀ ਕੀਤਾ। ਉਨ੍ਹਾਂ ਦਾ ਹਿਰਦਾ ਗੁਣਾਂ ਦੀ ਮਹਿਕ ਨਾਲ ਖਿੜਿਆ ਹੋਇਆ ਇਕ ਫੁੱਲ ਸੀ। ਉਹ ਜਿਧਰੋਂ ਲੰਘਦੇ ਸਨ, ਗੁਣਾਂ ਦੀ ਮਹਿਕ ਖਿਲਾਰਦੇ ਜਾਂਦੇ ਸਨ। ਉਹ ਜਲਦੇ ਹੋਏ ਰੌਸ਼ਨ ਦੀਪਕ ਸਨ, ਜੋ ਵੀ

ਨੇੜੇ ਆਇਆ, ਰੌਸ਼ਨ ਹੋ ਗਿਆ। ਦਰਅਸਲ ਆਪਣਾ ਸੁਧਾਰ ਹੀ ਜਗਤ-ਸੁਧਾਰ ਹੈ, ਜਿਸ ਦੇ ਹਿਰਦੇ ਦਾ ਦੀਵਾ ਰੌਸ਼ਨ ਨਹੀਂ ਹੋਇਆ, ਉਸ ਦਾ ਰੌਸ਼ਨੀ ਵੰਡਣਾ ਇਕ ਧੋਖਾ ਹੈ, ਭਰਮ ਹੈ; ਗੁਣਹੀਣ੍ਹ ਹਿਰਦਿਆਂ ਦਾ ਗੁਣਾਂ ਦੀ ਮਹਿਕ ਵੰਡਣ ਦਾ ਨਾਹਰਾ ਝੂਠ ਹੈ, ਪਖੰਡ ਹੈ। ਸੋ, ਪ੍ਰਮੁੱਖ ਅਵਤਾਰੀ ਪੁਰਸ਼ਾਂ ਦੇ ਰੌਸ਼ਨ ਹਿਰਦਿਆਂ ਤੋਂ ਰੌਸ਼ਨੀ ਲੈ, ਅਵਤਾਰਾਂ ਦਾ ਦਾਇਰਾ ਵਸੀਹ ਤੇ ਵਿਆਪਕ ਹੁੰਦਾ ਹੈ। ਅਵਤਾਰੀ ਪੁਰਸ਼ਾਂ ਦੇ ਪ੍ਰਕਾਸ਼ਮਈ ਹਿਰਦਿਆਂ ਤੋਂ ਰੌਸ਼ਨ ਹੋ, ਰੌਸ਼ਨੀ ਵੰਡਣ ਵਾਲਿਆਂ ਦੇ ਆਲੇ ਦੁਆਲੇ ਸੰਸਥਾ ਬਣਨੀ ਆਰੰਭ ਹੁੰਦੀ ਹੈ। ਫਿਰ ਛੋਟੀਆਂ ਵੱਡੀਆਂ ਕੌਮਾਂ ਦਾ ਜਨਮ ਹੁੰਦਾ ਹੈ। ਸਾਰੀਆਂ ਕੌਮਾਂ ਮੂਲ ਰੂਪ ਵਿਚ ਧਰਮ-ਆਸ਼ਰਿਤ ਬਣੀਆਂ ਹਨ। ਫਿਰ ਧਰਮ ਦੇ ਪ੍ਰਬੰਧਕੀ ਢਾਂਚੇ ਹੇਠ ਪ੍ਰਬੰਧ ਕਰਨ ਦੇ ਵਸਾਇਲ ਪ੍ਰਗਟ ਹੋਏ। ਇਸ ਤਰ੍ਹਾਂ ਪਰੰਪਰਾ ਤੋਂ ਧਰਮ ਪ੍ਰਚਾਰ ਦੀਆਂ ਇਹ ਦੋ ਪ੍ਰਣਾਲੀਆਂ ਵਿਅਕਤੀਗਤ ਤੇ ਸਮੂਹਕ, ਵਜੂਦ ਵਿਚ ਆਈਆਂ। ਪਤਾ ਨਹੀਂ ਕਿਤਨੀਆਂ ਧਾਰਮਕ ਧਾਰਾਵਾਂ ਆਪਣੇ ਮੂਲ ਨਾਲੋਂ ਟੁੱਟੀਆਂ, ਕਈ ਵਗਦੀਆਂ ਧਾਰਾਵਾਂ ਵਿਚੋਂ ਵਾੜੇ ਨਿਕਲੇ ਤੇ ਵਕਤ ਦੇ ਮਾਰੂਥਲ ਵਿਚ ਖੋ ਗਏ। ਕਈਆਂ ਨੂੰ ਸਮੇਂ ਦੀ ਤਪਸ਼ ਨੇ ਸੁਕਾ ਕੇ ਰੱਖ ਦਿੱਤਾ। ਲੇਕਿਨ ਫਿਰ ਵੀ ਮੂਲ ਰੂਪ ਵਿਚ 8 ਧਾਰਾਵਾਂ ਵਗ ਰਹੀਆਂ ਹਨ, ਚਾਰ ਭਾਰਤ ਵਿਚ ਤੇ ਚਾਰ ਮੱਧ-ਪੂਰਬ (Middle-East) ਵਿਚ। ਭਾਰਤ ਦੀਆਂ ਚਾਰ ਸ਼ਾਖ਼ਾਵਾਂ ਇਹ ਹਨ: 1. ਸਨਾਤਨ ਮਤ, 2. ਬੁੱਧ ਮਤ, 3. ਜੈਨ ਮਤ, 4. ਸਿਖ ਮਤ ਅਤੇ ਮੱਧ-ਪੂਰਬ ਵਿਚ 1. ਯਹੂਦੀ, 2. ਈਸਾਈ, 3. ਪਾਰਸੀ ਅਤੇ 4. ਇਸਲਾਮ।

ਯਹੂਦੀ ਧਰਮ ਪੁਰਾਣਾ ਧਰਮ ਹੈ, ਜਦੋਂ ਕਿ ਇਸਲਾਮ ਨਵਾਂ ਹੈ। ਭਾਰਤ ਵਿਚ ਸਨਾਤਨ ਮਤ ਸਭ ਤੋਂ ਪੁਰਾਣਾ ਹੈ। ਸਿਖ ਮਤ ਸਭ ਤੋਂ ਨਵਾਂ ਤੇ ਤਾਜ਼ਾ ਹੈ। ਦੇਖਣ ਵਿਚ ਆਇਆ ਹੈ ਕਿ ਪ੍ਰਤਿਸ਼ਠਤ ਤੇ ਸ਼ਕਤੀਸ਼ਾਲੀ ਮੁਸਲਮਾਨ ਜਿਸ ਪਾਸੇ ਵੀ ਗਿਆ, ਉਸ ਦੇ ਨਾਲ ਇਸਲਾਮ ਸੀ, ਜਿਸ ਕਰਕੇ ਮੁਸਲਮਾਨਾਂ ਦੇ ਨਾਲ ਇਸਲਾਮ ਫੈਲਦਾ ਗਿਆ। ਈਸਾਈ ਜਿਧਰ ਵੀ ਗਏ, ਈਸਾਈਅਤ ਉਨ੍ਹਾਂ ਦੇ ਨਾਲ ਫੈਲੀ। ਬੋਧੀ ਭਿਕਸ਼ੂਆਂ ਦੇ ਰਾਹੀਂ ਬੁੱਧ ਧਰਮ ਏਸ਼ੀਆ, ਅਫ਼ਗ਼ਾਨਿਸਤਾਨ, ਈਰਾਨ, ਉਜ਼ਬੇਕਿਸਤਾਨ, ਤਾਜ਼ਿਕਸਤਾਨ ਤੋਂ ਇਲਾਵਾ ਸਮੁੱਚੇ ਏਸ਼ੀਆ ਵਿਚ ਫੈਲਿਆ; ਮਹਾਤਮਾ ਬੁੱਧ ਏਸ਼ੀਆ ਦਾ ਚਾਨਣ ਕਹਿਲਾਇਆ। ਪਰ ਸਿਖ ਜਿਥੇ ਵੀ ਗਿਆ, ਉਸ ਨਾਲ ਸਿੱਖੀ ਦਾ ਵਾਧਾ ਨਹੀਂ ਹੋਇਆ ਬਲਕਿ ਖ਼ੁਦ ਵੀ ਉਹ ਆਪਣਾ ਸਿੱਖੀ ਦਾ ਰੂਪ ਗਵਾ ਬੈਠਾ। ਸਿਖ ਨੂੰ ਆਪਣੀ ਸਭਿਅਤਾ, ਭਾਸ਼ਾ ਤੇ ਧਰਮ 'ਤੇ ਮਾਣ ਨਹੀਂ ਸੀ, ਇਸ ਵਾਸਤੇ ਉਸ ਦੇ ਨਾਲ ਉਸਦੀ ਸਭਿਅਤਾ, ਭਾਸ਼ਾ ਤੇ ਧਰਮ ਨਾ ਜਾ ਸਕਿਆ, ਬਲਕਿ ਅਸਿਖ, ਸਿਖ ਅਦਾਰਿਆਂ ਵਿਚ ਮੁਖੀ ਦੇਖਣ ਨੂੰ ਮਿਲੇ। ਗੀਤਾ ਦੇ ਸਿਧਾਂਤ,

ਸਵਾਮੀ ਵਿਵੇਕਾਨੰਦ, ਸਵਾਮੀ ਰਾਮ ਤੀਰਥ, ਹਰੇ ਰਾਮਾ ਹਰੇ ਕ੍ਰਿਸ਼ਨਾ ਦੀ ਲਹਿਰ, ਦੇਸ਼ ਦੀ ਸੀਮਾ ਤੇ ਸੱਤ ਸਮੁੰਦਰੋਂ ਪਾਰ ਲੰਘ ਕੇ ਵੀ ਪਹੁੰਚ ਗਏ, ਪਰ ਅਸੀਂ ਗੁਰੂਆਂ ਦੀ ਧਰਤੀ ਪੰਜਾਬ ਵਿਚ ਵੀ ਸਿੱਖੀ ਸਰੂਪ ਦੇ ਮਹੱਲ ਨੂੰ ਢਾਹ ਲਾ ਬੈਠੇ। ਪ੍ਰਬੰਧਕੀ ਢਾਂਚੇ ਤੇ ਵਿਅਕਤੀਗਤ ਢਾਂਚੇ ਨੂੰ ਆਪਣੀ ਸੋਚ ਦਾ ਮੁੱਦਾ ਬਣਾਉਣਾ ਚਾਹੀਦਾ ਹੈ ਕਿ ਐਸਾ ਕਿਉਂ ਹੋਇਆ ਹੈ ? ਕਮਜ਼ੋਰੀਆਂ ਤਾਂ ਹਰ ਕੌਮ ਵਿਚ ਹੁੰਦੀਆਂ ਹਨ; ਜੈਸੇ ਕਿ ਹਿੰਦੂ ਹਿੰਦੂ ਵਿਚ ਵੀ ਟਕਰਾਉ ਹੈ, ਹਿੰਦੂ ਦੀ ਲੜਾਈ ਦਾ ਮੈਦਾਨ ਬਾਜ਼ਾਰ ਹੈ ਤੇ ਲੜਾਈ ਦਾ ਕਾਰਨ ਆਰਥਕ ਹੈ। ਮੁਸਲਮਾਨ ਵੀ ਮੁਸਲਮਾਨ ਨਾਲ ਲੜ ਰਿਹਾ ਹੈ; ਉਸ ਦੀ ਲੜਾਈ ਪਰਿਵਾਰਕ ਹੈ; ਚਾਰ ਚਾਰ ਸ਼ਾਦੀਆਂ, ਨਿੱਤ ਦੇ ਤਲਾਕ ਤੇ ਜੋੜ ਕਰਕੇ ਇਨ੍ਹਾਂ ਦੀ ਲੜਾਈ ਦਾ ਕਾਰਨ ਕਾਮ-ਵਾਸ਼ਨਾ ਹੈ। ਸਿਖ ਵੀ ਸਿਖ ਨਾਲ ਲੜ ਰਿਹਾ ਹੈ ਔਰ ਖ਼ੂਬ ਲੜ ਰਿਹਾ ਹੈ। ਇਸ ਦੀ ਲੜਾਈ ਦੇ ਮੈਦਾਨ ਗੁਰਦਵਾਰੇ ਹਨ ਤੇ ਲੜਾਈ ਦਾ ਮੂਲ ਕਾਰਨ ਅਹੰਕਾਰ ਹੈ। ਧੰਨ ਗੁਰੂ ਨਾਨਕ ਦੇਵ ਜੀ ਨੇ ਨਿਰਮਾਣਤਾ ਭਰਿਆ ਕੌਮੀ ਨਾਮ 'ਸਿਖ' ਬਖ਼ਸ਼ਸ਼ ਕੀਤਾ ਸੀ। ਸਿਖ ਤੋਂ ਮੁਰਾਦ ਹੈ ਕਿ ਮੈਂ ਸਿੱਖਣਾ ਚਾਹੁੰਦਾ ਹਾਂ ਤੇ ਸੱਚ ਬਾਰੇ ਮੈਂ ਕੁਝ ਵੀ ਨਹੀਂ ਜਾਣਦਾ, ਲੇਕਿਨ ਸਿਖ ਪ੍ਰਬਲ ਅਹੰਕਾਰ ਵਿਚ ਭਰ ਕੇ ਗੁਰਦਵਾਰਿਆਂ ਵਿਚ ਹੀ ਲੜ ਰਿਹਾ ਹੈ, ਜਦ ਕਿ ਆਪਣਾ ਸਾਰਾ ਅਹੰਕਾਰ ਗੁਰੂ ਅੱਗੇ ਅਰਪਣ ਕਰ ਦੇਣਾ ਚਾਹੀਦਾ ਸੀ।

### 3. ਗੁਰਦਵਾਰਿਆਂ ਵਿਚ ਪ੍ਰਬੰਧਕੀ ਲੜਾਈ

ਗੁਰਦਵਾਰਿਆਂ ਵਿਚ ਪ੍ਰਬੰਧਕੀ ਲੜਾਈ ਨੇ ਧਾਰਮਿਕ ਵਿਕਾਸ ਰੋਕ ਰੱਖਿਆ ਹੈ, ਜਦ ਕਿ ਅਨਮਤੀਆਂ ਦਾ ਵਿਕਾਸ ਚੱਲ ਰਿਹਾ ਹੈ। ਆਮ ਮਨੁੱਖਾਂ ਨੇ ਹਮੇਸ਼ਾ ਆਪਣੇ ਆਗੂਆਂ ਤੋਂ ਪ੍ਰੇਰਨਾ ਲੈਣੀ ਹੁੰਦੀ ਹੈ। ਪ੍ਰਚਾਰਕ ਸ਼੍ਰੇਣੀ ਕਿਉਂਕਿ ਪ੍ਰਬੰਧਕਾਂ ਦੇ ਅਧੀਨ ਹੈ ਤੇ ਆਪਣੀ ਸੁਤੰਤਰ ਸੋਚਣੀ ਵਿਚ ਅਸਮਰੱਥ ਹਨ, ਜਿਸ ਕਰਕੇ ਪ੍ਰਬੰਧਕ ਹੀ ਸਰਵ-ਸਰਵਾ ਹਨ, ਪਰ ਧਰਮ ਤੋਂ ਕੋਰੇ ਹਨ। ਸਿਖ ਧਰਮ ਦਾ ਵਿਕਾਸ ਇਸ ਵਕਤ ਤਾਂ ਨਿਰਾਸ਼ਾਜਨਕ ਹੈ। ਪ੍ਰਬੰਧਕਾਂ ਦਾ ਪ੍ਰਭਾਵ ਇਹ ਪੈ ਰਿਹਾ ਹੈ ਕਿ ਜਣਾ ਖਣਾ ਆਪਣੀ ਰਾਜਨੀਤਕ ਹਵਸ ਦੀ ਪੂਰਤੀ ਲਈ ਗੁਰਦਵਾਰੇ ਨੂੰ ਵਰਤਣਾ ਚਾਹੁੰਦਾ ਹੈ। ਜਿਸ ਰਾਜਨੀਤਕ ਦਲਦਲ ਵਿਚੋਂ ਸਿਖ ਧਰਮ ਲੰਘ ਰਿਹਾ ਹੈ, ਇਸ ਤਰ੍ਹਾਂ ਦੀ ਦਲਦਲ ਵਿਚੋਂ ਲੰਘ ਕੇ ਈਸਾਈਆਂ ਨੇ ਆਪਣਾ ਸੁਧਾਰ ਕਰ ਲਿਆ ਹੈ। ਪੋਪ ਨੂੰ ਸਰਵ-ਸਰਵਾ ਬਣਾ, ਈਸਾਈਆਂ ਦੇ ਰਾਜਨੀਤਕ, ਪੋਪ ਦੇ ਕਦਮਾਂ ਵਿਚ ਆਣ ਬੈਠੇ ਹਨ, ਪਰ ਸਿਖ ਧਰਮ ਦੇ ਰਾਜਨੀਤਕ, ਧਰਮ ਦੀ ਜ਼ਿੰਮੇਵਾਰੀ ਪ੍ਰਚਾਰਨ ਵਾਲੇ ਲੋਗਾਂ ਦੇ ਸਿਰ 'ਤੇ ਬੈਠ ਗਏ ਹਨ, ਜਿਸ ਨਾਲ ਸਾਰੇ ਧਾਰਮਿਕ ਲੋਗਾਂ ਦੀਆਂ ਗਰਦਨਾਂ ਤੇ ਗੋਡ਼

ਦੀਆਂ ਹੱਡੀਆਂ ਟੁੱਟ ਗਈਆਂ ਹਨ। ਇਹ ਅਧੋਗਤੀ ਹਰ ਦੂਰ-ਦ੍ਰਿਸ਼ਟ ਨੂੰ ਦਿਖਾਈ ਦੇ ਰਹੀ ਹੈ।

ਬੁੱਧ, ਜੈਨ ਤੇ ਸਨਾਤਨ ਮਤ ਵਿਚ ਇਸ ਤਰ੍ਹਾਂ ਦਾ ਪ੍ਰਬੰਧਕੀ ਢਾਂਚਾ ਨਾਮ-ਮਾਤਰ ਹੈ, ਜਿਸ ਕਰਕੇ ਸਨਾਤਨ ਮਤ ਦੇ ਸੁਆਮੀ ਤੇ ਆਚਾਰੀਆ, ਬੁੱਧ ਮਤ ਦੇ ਲਾਮੇ ਤੇ ਭਿਕਸ਼ੂ ਅਤੇ ਜੈਨ ਮਤ ਦੇ ਮੌਨੀ ਹਰ ਨੁਕਤੇ ਤੋਂ ਦੇਸ਼ ਵਿਚ ਆਪਣਾ ਧਾਰਮਿਕ ਪੱਖ ਦੇ ਰਹੇ ਹਨ। ਸਨਾਤਨੀ ਸੁਆਮੀ ਤੇ ਆਚਾਰੀਆਂ ਦੇ ਆਸ਼੍ਰਮ ਸਾਰੀ ਦੁਨੀਆ ਵਿਚ ਚੱਲ ਰਹੇ ਹਨ, ਜਿਸ ਤੋਂ ਪੱਛਮੀ ਦੁਨੀਆ ਪ੍ਰਭਾਵਤ ਹੋ ਰਹੀ ਹੈ। ਬੋਧੀ ਭਿਕਸ਼ੂ ਵੀ ਮਹਾਤਮਾ ਬੁੱਧ ਦੀ ਰੂਪ-ਰੇਖਾ ਥਾਂ ਥਾਂ 'ਤੇ ਉਜਾਗਰ ਕਰ ਰਹੇ ਹਨ। ਸਾਡਾ ਇਹ ਹਾਲ ਹੈ ਕਿ ਜਿਥੇ ਪ੍ਰਬੰਧਕੀ ਢਾਂਚੇ ਹੇਠ ਚੱਲ ਰਹੇ ਗੁਰਦਵਾਰੇ ਪਾਰਲੀਮੈਂਟ ਦੀ ਛਾਪ ਬਣਦੇ ਜਾ ਰਹੇ ਹਨ, ਉਥੇ ਡੇਰੇ ਫੋਕਟ ਕਰਮ-ਕਾਂਡ ਤੇ ਭਰਮਜਾਲ ਦਾ ਰੂਪ ਧਾਰਨ ਕਰ ਰਹੇ ਹਨ, ਜਿਸ ਨੂੰ ਦੇਖ ਕੇ ਹਰ ਗੁਰਮਤਿ-ਹਿਤੈਸ਼ੀ ਦਾ ਹਿਰਦਾ ਰੋ ਉੱਠਦਾ ਹੈ। ਗੁਰਮਤਿ ਪ੍ਰਚਾਰ ਦੀ ਖ਼ਾਤਰ ਧੰਨ ਗੁਰੂ ਨਾਨਕ ਦੇਵ ਜੀ ਨੇ ਨੌਂ ਖੰਡ ਪ੍ਰਿਥਵੀ ਦਾ ਭ੍ਰਮਣ ਕੀਤਾ, ਪ੍ਰਚਾਰ ਹਿਤ ਕਿਸੇ ਵੀ ਅਵਤਾਰੀ ਪੁਰਸ਼ ਨੇ ਇਤਨਾ ਭ੍ਰਮਣ ਨਹੀਂ ਕੀਤਾ। ਮੁਹੰਮਦ ਸਾਹਿਬ ਦਾ ਭ੍ਰਮਣ 250 ਮੀਲ ਤੋਂ ਜ਼ਿਆਦਾ ਨਹੀਂ ਹੈ। ਸ੍ਰੀ ਕ੍ਰਿਸ਼ਨ ਜੀ ਦਾ ਭ੍ਰਮਣ ਗੁਜਰਾਤ ਤੋਂ ਕਾਠੀਆਵਾੜ ਤਕ ਸੀਮਿਤ ਹੈ। ਮਹਾਤਮਾ ਬੁੱਧ ਦਾ ਭ੍ਰਮਣ ਵਿਹਾਰ ਜਿਥੇ ਤਕ ਰਿਹਾ ਹੈ, ਅੱਜ ਉਸ ਨੂੰ ਬਿਹਾਰ ਕਿਹਾ ਜਾਂਦਾ ਹੈ। ਉਨ੍ਹਾਂ ਦੇ ਵਿਹਾਰ ਕਾਰਨ ਇਹ ਇਲਾਕਾ ਬਿਹਾਰ (Bihar) ਕਹਿਲਾਇਆ। ਬਾਅਦ ਵਿਚ ਇਨ੍ਹਾਂ ਦੇ ਸ਼ਰਧਾਲੂਆਂ ਨੇ ਇਨ੍ਹਾਂ ਅਵਤਾਰੀ ਪੁਰਸ਼ਾਂ ਦੇ ਖ਼ਿਆਲਾਂ ਨੂੰ ਸਾਰੀ ਦੁਨੀਆ ਵਿਚ ਫੈਲਾਇਆ। ਈਸਾ ਤੇ ਮੂਸਾ ਦਾ ਪੈਂਡਾ ਵੀ 200 ਮੀਲ ਬਣਦਾ ਹੈ, ਪਰ ਇਨ੍ਹਾਂ ਬਗ਼ੀਚਿਆਂ ਨੂੰ ਮਾਲੀ ਬਹੁਤ ਅੱਛੇ ਮਿਲੇ, ਜਿਨ੍ਹਾਂ ਆਪਣੇ ਅਵਤਾਰੀ ਪੁਰਸ਼ਾਂ ਦਾ ਬਗ਼ੀਚਾ ਬਹੁਤ ਵਸੀਹ ਕੀਤਾ। ਪਰੰਤੂ ਇਸ ਯੁਗ ਦੇ ਜਿਸ ਮਹਾਨ ਅਵਤਾਰੀ ਪੁਰਸ਼ ਨੇ ਨੌਂ ਖੰਡ ਪ੍ਰਿਥਵੀ ਵਿਚ ਗੁਰਮਤਿ ਦਾ ਬੀਜ ਖਲੇਰਿਆ ਸੀ ਤੇ ਗੁਰਮਤਿ ਦਾ ਗੁਲਿਸਤਾਨ ਬਣਾਇਆ ਸੀ, ਉਹ ਸਿਮਟਦਾ ਸਿਮਟਦਾ ਪੰਜਾਬ ਤਕ ਸਿਮਟ ਗਿਆ ਤੇ ਅੱਜ ਮੁਰਝਾਈ ਹਾਲਤ ਵਿਚ ਵੇਖਣ ਨੂੰ ਮਿਲਦਾ ਹੈ। ਗੁਰੂ ਨਾਨਕ ਜੀ ਦੀ ਮਹਾਨ ਤੇ ਸੁਤੰਤਰ ਸੋਚਣੀ, ਜਿਸ ਤੋਂ ਸਾਰਾ ਜਗਤ ਪ੍ਰਭਾਵਤ ਹੋਇਆ ਸੀ, ਗੁਰਦਵਾਰਿਆਂ ਦੀ ਚਾਰ-ਦੀਵਾਰੀ ਤਕ ਸੀਮਿਤ ਰਹਿ ਗਈ ਤੇ ਦੀਵਾਰਾਂ ਤੋਂ ਬਾਹਰ ਖੜੇ ਮਨੁੱਖਾਂ ਤਕ ਆਵਾਜ਼ ਨਾ ਪੁੱਜਣ ਕਾਰਣ ਉਨ੍ਹਾਂ ਨੇ ਪਿੱਠ ਕਰ ਲਈ।

*ਬਹੁਤ ਸ਼ੌਕ ਸੇ ਸੁਨ ਰਹਾ ਥਾ ਜ਼ਮਾਨਾ*
*ਹਮੀਂ ਸੋ ਗਏ ਦਾਸਤਾਂ ਕਹਤੇ ਕਹਤੇ।*

# 3

# ਵਿਦੇਸ਼ਾਂ ਦੇ ਗੁਰਦਵਾਰੇ ਅਤੇ ਪ੍ਰਬੰਧਕੀ ਨਿਜ਼ਾਮ

ਮੈਂ ਇਸ ਲੇਖ ਰਾਹੀਂ ਅਛੂਤੇ ਹਾਲ ਕਲਮਬੰਦ ਕਰ ਰਿਹਾ ਹਾਂ। ਵਿਦੇਸ਼ਾਂ ਦੇ ਗੁਰਦਵਾਰਿਆਂ ਅਤੇ ਦੇਸ਼ ਦੇ ਗੁਰਦਵਾਰਿਆਂ ਵਿਚ ਬਹੁਤ ਵੱਡੀ ਭਿੰਨਤਾ ਪਾਈ ਜਾਂਦੀ ਹੈ। ਸਿਖ ਚੂੰਕਿ ਸਾਰੀ ਦੁਨੀਆ ਵਿਚ ਫੈਲਿਆ ਹੋਇਆ ਹੈ, ਇਸ ਲਈ ਸਿੱਖਾਂ ਨਾਲ ਹੀ ਸੰਸਾਰ ਵਿਚ ਗੁਰਦਵਾਰਿਆਂ ਦਾ ਫੈਲਾਉ ਹੋਇਆ। ਜਿਵੇਂ ਬੀਜ ਨੂੰ ਬਦਲੀ ਹੋਈ ਧਰਤੀ ਵਿਚ ਬੋਈਏ ਤਾਂ ਉਸ ਬੀਜ ਵਿਚ ਉਸੇ ਧਰਤੀ ਦਾ ਸੁਭਾਉ ਤੇ ਗੁਣ ਵੀ ਪ੍ਰਗਟ ਹੋ ਜਾਂਦੇ ਹਨ, ਇਸੇ ਕਰਕੇ ਏਸ਼ੀਆ ਤੇ ਮਿਡਲ ਈਸਟ (ਮੱਧ-ਪੂਰਬ) ਦੇ ਗੁਰਦਵਾਰਿਆਂ; ਯੂਰਪ ਤੇ ਅਮਰੀਕਾ ਦੇ ਗੁਰਦਵਾਰਿਆਂ ਦੀ ਵੱਖ ਵੱਖ ਛਾਪ ਵੇਖਣ ਨੂੰ ਮਿਲਦੀ ਹੈ। ਮਨੁੱਖ ਦੀ ਬੁਨਿਆਦੀ ਉਮੰਗ ਨਿਰੰਕਾਰ ਹੈ ਪਰ ਮਨੁੱਖ ਦਾ ਬੁਨਿਆਦੀ ਰੋਗ ਅਹੰਕਾਰ ਹੈ। ਨਿਰੰਕਾਰ ਸੱਚਾਈ ਹੈ; ਅਹੰਕਾਰ ਬਨਾਉਟੀ ਹੈ, ਨਿਰਾਧਾਰ ਹੈ। ਭਾਵੇਂ ਅਹੰਕਾਰ ਸਾਰੇ ਮਨੁੱਖੀ ਸਮਾਜ ਦਾ ਰੋਗ ਹੈ ਪਰ ਕਿਧਰੇ ਕਿਧਰੇ ਅਹੰਕਾਰ ਦੇ ਪਣਪਣ ਲਈ ਜ਼ਮੀਨ ਅਨੁਕੂਲ ਹੁੰਦੀ ਹੈ। ਇਥੇ ਮੈਂ ਅਫ਼ਗਾਨਿਸਤਾਨ, ਈਰਾਨ, ਮੱਧ-ਪੂਰਬ, ਅਫ਼ਰੀਕਾ, ਯੌਰਪ ਅਤੇ ਅਮਰੀਕਾ ਦੇ ਗੁਰਦਵਾਰਿਆਂ ਦੇ ਹਾਲਾਤ ਕਲਮਬੰਦ ਕਰ ਰਿਹਾ ਹਾਂ।

## ਅਫ਼ਗਾਨਿਸਤਾਨ

ਸਾਰੇ ਦੇਸ਼ਾਂ ਦੇ ਗੁਰਦਵਾਰਿਆਂ ਨਾਲੋਂ ਅਫ਼ਗਾਨਿਸਤਾਨ ਦੇ ਗੁਰਦਵਾਰੇ ਪ੍ਰਾਚੀਨ ਤੇ ਇਤਿਹਾਸਕ ਹਨ। ਗੁਰਮਤਿ ਦੇ ਆਰੰਭ ਕਾਲ ਗੁਰੂ ਨਾਨਕ ਦੇਵ ਜੀ ਤੋਂ ਹੀ ਸਿੱਖੀ ਹੋਂਦ ਵਿਚ ਆਈ, ਇਸ ਵਾਸਤੇ ਅਫ਼ਗਾਨਿਸਤਾਨ ਦੀ ਸਿੱਖੀ ਵਿਦੇਸ਼ਾਂ ਵਿਚ ਸਭ ਤੋਂ ਪ੍ਰਾਚੀਨ ਸਿੱਖੀ ਹੈ। ਅਫ਼ਗਾਨਿਸਤਾਨ ਦਾ ਪੁਰਾਣਾ ਸਮਾਜਕ ਸੰਬੰਧ ਹਿੰਦੁਸਤਾਨ ਨਾਲ ਬਣਿਆ ਰਿਹਾ ਹੈ। ਅਫ਼ਗਾਨੀ ਸਿੱਖਾਂ ਨੇ ਪ੍ਰਾਚੀਨ ਕਾਲ ਤੋਂ ਪੰਜਾਬੀ ਭਾਸ਼ਾ ਨੂੰ ਆਪਣੇ ਨਾਲ ਜ਼ਿੰਦਾ ਰੱਖਿਆ ਹੈ। ਉਦਾਸੀ ਸਾਧੂਆਂ ਦੇ ਵਿਆਪਕ ਪ੍ਰਚਾਰ ਕਰਕੇ ਵੀ ਇਥੇ ਸਿੱਖੀ ਮੌਲਦੀ

ਰਹੀ। ਮਹਾਰਾਜਾ ਰਣਜੀਤ ਸਿੰਘ ਦੇ ਰਾਜ-ਪਾਟ ਨੇ ਵੀ ਇਸ ਸਿੱਖੀ ਨੂੰ ਪ੍ਰਫੁੱਲਤ ਕੀਤਾ। ਭਾਵੇਂ ਅਫ਼ਗਾਨਿਸਤਾਨ ਦੀ ਭਾਸ਼ਾ ਫ਼ਾਰਸੀ ਤੇ ਪਸ਼ਤੋ ਹੈ, ਸਿਖ ਚੂੰਕਿ ਕਾਰੋਬਾਰੀ ਵਿਆਪਾਰੀ ਹਨ, ਇਸ ਲਈ ਵਪਾਰ ਵਿਚ ਵਿਆਪਕ ਤੌਰ 'ਤੇ ਤਾਂ ਫ਼ਾਰਸੀ ਤੇ ਪਸ਼ਤੋ ਬੋਲਦੇ ਹਨ, ਲੇਕਿਨ ਆਪਣੇ ਘਰ ਦੀ ਚਾਰ-ਦੀਵਾਰੀ ਵਿਚ ਇਨ੍ਹਾਂ ਨੇ ਪੰਜਾਬੀ ਨੂੰ ਜ਼ਿੰਦਾ ਰੱਖਿਆ ਹੋਇਆ ਹੈ। ਅੰਮ੍ਰਿਤ ਵੇਲੇ ਦੀ ਦਾਤ ਅਫ਼ਗਾਨੀ ਸਿੱਖਾਂ ਦੀ ਝੋਲੀ ਵਿਚ ਪਈ ਹੋਈ ਹੈ। ਅਫ਼ਗਾਨਿਸਤਾਨ ਦੇ ਗੁਰਦਵਾਰੇ ਅੰਮ੍ਰਿਤ ਵੇਲੇ ਸੰਗਤਾਂ ਨਾਲ ਭਰਪੂਰ ਮਿਲਦੇ ਹਨ। ਸਤਿਸੰਗ ਦਾ ਸਦਕਾ ਸਾਰੇ ਅਫ਼ਗਾਨੀ ਸਿਖ ਸਾਬਤ ਸੂਰਤ ਹਨ, ਗੁਰੂ-ਭਗਤੀ ਇਨ੍ਹਾਂ ਦੇ ਚਿਹਰਿਆਂ ਤੋਂ ਡੁੱਲ੍ਹ ਡੁੱਲ੍ਹ ਪੈਂਦੀ ਹੈ। ਗੁਰੂ ਨਾਨਕ ਦੇਵ ਜੀ, ਗੁਰੂ ਹਰਿ ਰਾਇ ਜੀ, ਬਾਬਾ ਸਿਰੀ ਚੰਦ ਜੀ ਤੇ ਭਾਈ ਗੁਰਦਾਸ ਜੀ ਦੇ ਇਤਿਹਾਸਕ ਅਸਥਾਨਾਂ ਦੇ ਸਰੂਪ ਮੌਜੂਦ ਹਨ। ਫਲ 'ਤੇ ਆਏ ਬੂਟਿਆਂ ਨੂੰ ਵੇਖ ਜਿਵੇਂ ਬਾਗ਼ਬਾਨ ਪ੍ਰਸੰਨ ਹੁੰਦਾ ਹੈ, ਤਿਵੇਂ ਹੀ ਅਫ਼ਗਾਨਿਸਤਾਨ ਦੀ ਗੁਰਸਿੱਖੀ ਹੈ। 1982 ਵਿਚ ਰੂਸੀ ਫ਼ੌਜਾਂ ਨਾਲ ਮਿਲ ਕੇ ਅਫ਼ਗਾਨੀ ਪਠਾਣਾਂ ਨੇ ਮੁਲਕ ਵਿਚ ਇਕ ਅਜੀਬੋ-ਗ਼ਰੀਬ ਖ਼ਾਨਾਜੰਗੀ ਨੂੰ ਜਨਮ ਦਿੱਤਾ, ਜੋ ਹੁਣ 1997 ਤਕ ਵੀ ਜਾਰੀ ਹੈ। ਇਸ ਖ਼ਾਨਾਜੰਗੀ ਦਾ ਅਸਰ ਅਫ਼ਗਾਨਿਸਤਾਨ ਦੇ ਸਿੱਖਾਂ 'ਤੇ ਵੀ ਪਿਆ। ਸਦੀਆਂ ਤੋਂ ਵੱਸੇ ਤੇ ਆਪਣੇ ਕਾਰੋਬਾਰ ਵਿਚ ਸੰਪੰਨ ਅਫ਼ਗਾਨੀ ਸਿੰਘਾਂ ਨੂੰ ਵਤਨ ਛੱਡਣਾ ਪਿਆ। ਹੁਣ ਅੰਦਾਜ਼ੇ ਮੁਤਾਬਕ ਸਿਰਫ਼ 30 ਫ਼ੀ ਸਦੀ ਸਿਖ ਹੀ ਰਹਿ ਗਏ ਹਨ, ਬਾਕੀ ਅਫ਼ਗਾਨੀ ਸਿੰਘ ਜੋ ਕਾਬਲੀ ਸਿੰਘ ਕਹਿਲਾਂਦੇ ਹਨ, ਹਿੰਦੁਸਤਾਨ, ਜਰਮਨ, ਹਾਲੈਂਡ, ਇੰਗਲੈਂਡ ਤੇ ਅਮਰੀਕਾ ਵਿਚ ਜਾ ਵੱਸੇ ਹਨ। ਇਹ ਜਿਥੇ ਵੀ ਗਏ ਹਨ, ਅੰਮ੍ਰਿਤ ਵੇਲੇ ਦੇ ਸਤਿਸੰਗ ਤੇ ਸਿੱਖੀ ਸਰੂਪ ਨੂੰ ਕਾਇਮ ਰੱਖਿਆ ਹੋਇਆ ਹੈ।

## ਈਰਾਨ

ਈਰਾਨ ਅੰਦਰ ਵੀਹਵੀਂ ਸਦੀ ਦੇ ਆਰੰਭ ਕਾਲ ਵਿਚੋਂ ਪੋਠੋਹਾਰ ਦੀ ਧਰਤੀ (ਹੁਣ ਪਾਕਿਸਤਾਨ) ਤੋਂ ਕਾਰੋਬਾਰੀ ਨੁਕਤਾ-ਨਿਗਾਹ ਨਾਲ ਕੁਝ ਸਿੰਘ ਆਏ ਤੇ ਆ ਕੇ ਵੱਸੇ, ਜਿਨ੍ਹਾਂ ਕਰਕੇ ਸਿੱਖਾਂ ਦੀ ਆਮਦ ਵਿਚ ਵਾਧਾ ਹੁੰਦਾ ਗਿਆ। ਪੋਠੋਹਾਰ (ਰਾਵਲਪਿੰਡੀ) ਦਾ ਇਲਾਕਾ ਪੜ੍ਹਿਆ-ਲਿਖਿਆ ਮੰਨਿਆ ਜਾਂਦਾ ਹੈ। ਸੁਲਝੇ ਤੇ ਸਿਆਣੇ ਲੋਗ ਆਪਣੇ ਧਰਮ ਵਿਚ ਵੀ ਸਿਆਣੇ ਹਨ। ਈਰਾਨ ਦੇ ਵੱਡੇ ਸ਼ਹਿਰ ਤਹਿਰਾਨ ਵਿਚ ਇਕ ਆਲੀਸ਼ਾਨ ਗੁਰਦਵਾਰਾ ਬਣਾ ਕੇ ਦੋ ਵਕਤ ਦੇ ਸਤਿਸੰਗ ਨੂੰ ਕਾਇਮ ਰੱਖਿਆ ਹੋਇਆ ਹੈ। ਦੂਜੇ ਸ਼ਹਿਰ

ਜ਼ੈਹਦਾਨ ਵਿਚ ਗੁਰਦਵਾਰੇ ਨੂੰ ਉਸਾਰ ਕੇ ਸਿੱਖੀ ਪਰੰਪਰਾ ਕਾਇਮ ਰੱਖੀ ਹੋਈ ਹੈ। ਅੰਦਾਜ਼ਨ ਕੋਈ ਸਵਾ ਸੌ ਪਰਿਵਾਰ ਇਨ੍ਹਾਂ ਸ਼ਹਿਰਾਂ ਵਿਚ ਰਹਿ ਰਹੇ ਹਨ। ਦੋ ਵੇਲੇ ਦੇ ਸਤਿਸੰਗ ਦੇ ਆਸਰੇ, ਸਿੱਖੀ ਸਰੂਪ ਨੂੰ ਇਨ੍ਹਾਂ ਲੋਕਾਂ ਨੇ ਬਰਕਰਾਰ ਰੱਖਿਆ ਹੋਇਆ ਹੈ। ਅਫ਼ਗ਼ਾਨਿਸਤਾਨ ਅਤੇ ਈਰਾਨ ਦੇ ਸਿੱਖਾਂ ਦਾ ਸਿੱਖੀ ਸੁਭਾਉ ਕਾਬਲੇ ਤਾਰੀਫ਼ ਹੈ, ਲੇਕਿਨ ਖ਼ੁਮੈਨੀ ਦੇ ਆਉਣ ਦੇ ਨਾਲ ਸ਼ਹਿਨਸ਼ਾਹੀ ਹਕੂਮਤ ਖ਼ਤਮ ਹੋ ਗਈ ਤੇ ਇੰਤਜ਼ਾਮੀ ਢਾਂਚੇ ਦੇ ਬਦਲਣ ਨਾਲ ਅਫ਼ਗ਼ਾਨਿਸਤਾਨ ਦੀ ਤਰ੍ਹਾਂ ਈਰਾਨੀ ਸਿੱਖਾਂ ਨੂੰ ਵੀ ਦੇਸ਼-ਬਦਰ ਹੋਣਾ ਪਿਆ। ਕਾਰੋਬਾਰ ਵਿਚ ਇਹ ਸਿੰਘ ਕਾਫ਼ੀ ਸੰਪੰਨ ਹਨ। ਅਫ਼ਗ਼ਾਨਿਸਤਾਨ ਤੇ ਈਰਾਨ ਦਾ ਪ੍ਰਬੰਧਕੀ ਢਾਂਚਾ ਹਲੀਮ, ਪੁਰਸਕੂਨ ਤੇ ਮਿਲਾਪੜਾ ਹੈ, ਜਿਸ ਕਰਕੇ ਗੁਰਦਵਾਰਿਆਂ ਵਿਚ ਅੰਮ੍ਰਿਤ ਵੇਲੇ ਤੇ ਸ਼ਾਮ ਦੇ ਸਤਿਸੰਗ ਦੀ ਰੌਣਕ ਬਣੀ ਹੋਈ ਹੈ ਤੇ ਪ੍ਰਬੰਧਕੀ ਨਿਜ਼ਾਮ ਵਿਚ ਕੋਈ ਮਤਭੇਦ ਦੇਖਣ ਨੂੰ ਨਹੀਂ ਮਿਲਦਾ।

## ਅਰਬ ਦੇਸ਼ਾਂ ਦੇ ਗੁਰਦਵਾਰੇ

ਕੁਵੈਤ, ਬਹਿਰੀਨ, ਕਤਰ, ਉਮਾਨ ਤੇ ਦੁਬਈ (ਅਰਬ ਇਮਿਰਾਤ) ਵਿਚ ਸਿੱਖਾਂ ਦੀ ਕਾਫ਼ੀ ਤਾਦਾਦ ਰੋਜ਼ਗਾਰ ਦੀ ਖ਼ਾਤਰ ਗਈ ਹੋਈ ਹੈ। ਇਸ ਵਿਚ ਵਿਆਪਾਰੀ ਤੇ ਮਿਹਨਤ ਮੁਸ਼ੱਕਤ ਕਰ ਕੇ ਆਪਣੀ ਉਪਜੀਵਕਾ ਚਲਾਉਣ ਵਾਲੇ ਗੁਰਸਿਖ ਵੀ ਹਨ। ਇਥੇ ਨਿੱਜੀ ਜਾਇਦਾਦ ਬਣਾਉਣ ਦਾ ਪਰਵਾਸੀਆਂ ਨੂੰ ਕੋਈ ਅਧਿਕਾਰ ਨਹੀਂ ਹੈ, ਜਿਸ ਕਰਕੇ ਗੁਰਦਵਾਰੇ ਜਾਂ ਮੰਦਰ ਨਹੀਂ ਉਸਾਰੇ ਜਾ ਸਕਦੇ। ਮਜ਼ਹਬੀ ਤੰਗ-ਨਜ਼ਰੀਆ ਵੀ ਬਾਧਿਕ ਹੈ, ਫਿਰ ਵੀ ਕਿਰਾਏ 'ਤੇ ਜਗ੍ਹਾ ਲੈ ਕੇ ਜਾਂ ਰਿਹਾਇਸ਼ੀ ਕੈਂਪਾਂ ਵਿਚ ਟੀਨ ਦੇ ਸ਼ੈੱਡ ਪਾ ਕੇ ਗੁਰਦਵਾਰਿਆਂ ਦੀ ਰੂਪ-ਰੇਖਾ ਬਣਾਈ ਹੋਈ ਹੈ। ਬਾਹਰ ਦੀ ਰੂਪ-ਰੇਖਾ ਤੋਂ ਗੁਰਦਵਾਰੇ ਨਹੀਂ ਦਿਸਦੇ, ਨਾ ਹੀ ਅੰਦਰ ਨਿਸ਼ਾਨ ਸਾਹਿਬ ਲਗਾਉਣ ਦੀ ਆਗਿਆ ਹੈ। ਸਿਰਫ਼ ਸ਼ੁਕਰਵਾਰ ਨੂੰ ਹੀ ਗੁਰਦਵਾਰਿਆਂ ਵਿਚ ਸਤਿਸੰਗ ਲਈ ਇਕੱਠ ਹੁੰਦਾ ਹੈ, ਕਿਉਂਕਿ ਅਰਬ ਦੇਸ਼ਾਂ ਵਿਚ ਜੁਮੇ ਵਾਲੇ ਦਿਨ (ਸ਼ੁਕਰਵਾਰ) ਛੁੱਟੀ ਹੁੰਦੀ ਹੈ। ਭਾਰਤ ਤੋਂ ਰਾਗੀ ਤੇ ਪ੍ਰਚਾਰਕ ਜਦ ਵਿਸ਼ੇਸ਼ ਤੌਰ 'ਤੇ ਬੁਲਾਏ ਜਾਂਦੇ ਹਨ ਤਾਂ ਸਤਿਸੰਗ ਰੋਜ਼ ਵੀ ਹੁੰਦਾ ਹੈ। ਦੁਬਈ ਵਿਚ ਇਕ ਸਿੰਧੀ ਸਹਿਜਧਾਰੀ ਭਗਤ ਕਾਫ਼ੀ ਲੰਬੇ ਸਮੇਂ ਤੋਂ ਰਹਿ ਰਿਹਾ ਹੈ, ਜੋ ਮੰਦਰ ਤੇ ਗੁਰਦਵਾਰਾ ਕਾਨੂੰਨੀ ਅਖ਼ਤਿਆਰ ਪ੍ਰਾਪਤ ਕਰ ਕੇ ਚਲਾ ਰਿਹਾ ਹੈ। ਉਸ ਨੇ ਕਿਸੇ ਵਕਤ ਪੁਰਾਣੇ ਸ਼ੇਖ਼ (ਹੁਕਮਰਾਨ) ਤੋਂ ਇਹ ਅਧਿਕਾਰ ਪ੍ਰਾਪਤ ਕੀਤਾ ਸੀ। ਪਰੰਤੂ ਅੱਜ ਦੇ

ਹਾਲਾਤ ਵਿਚ ਕਿਸੇ ਵੀ ਅਰਬ ਦੇਸ਼ ਵਿਚ ਪੱਕੇ ਤੌਰ 'ਤੇ ਗੁਰਦਵਾਰਾ ਬਣਾਉਣ ਦਾ ਅਖ਼ਤਿਆਰ ਪ੍ਰਾਪਤ ਕਰਨਾ ਕਠਿਨ ਹੈ। ਸਿਖ ਸੰਗਤਾਂ ਵੀ ਪੱਕੇ ਤੌਰ 'ਤੇ ਨਹੀਂ ਰਹਿੰਦੀਆਂ ਅਤੇ ਆਵਾਜਾਈ ਬਣੀ ਰਹਿੰਦੀ ਹੈ, ਜਿਸ ਕਰਕੇ ਪ੍ਰਬੰਧਕੀ ਨਿਜ਼ਾਮ ਵਿਚ ਕੋਈ ਖ਼ਾਸ ਤਣਾਉ ਨਹੀਂ ਹੈ। ਸਤਿਸੰਗ ਦਾ ਮਾਹੌਲ ਤਸੱਲੀਬਖ਼ਸ਼ ਹੈ। ਦੁਬਈ ਵਿਚ ਸਿੰਧੀ ਸਮਾਜ ਦਾ ਜੋ ਨਿੱਜੀ ਗੁਰਦਵਾਰਾ ਹੈ, ਉਸ ਵਿਚ ਰੋਜ਼ਾਨਾ ਸਤਿਸੰਗ ਦਾ ਪ੍ਰੋਗਰਾਮ ਚੱਲਦਾ ਹੈ, ਲੇਕਿਨ ਬਾਕੀ ਚਾਰ ਗੁਰਦਵਾਰਿਆਂ ਵਿਚ ਸਿਰਫ਼ ਸ਼ੁਕਰਵਾਰ ਨੂੰ ਹੀ ਇਕੱਠ ਹੁੰਦਾ ਹੈ। ਵਿਸ਼ੇਸ਼ ਰਾਗੀ ਪ੍ਰਚਾਰਕ ਆਉਣ 'ਤੇ ਹੀ ਕੁਛ ਦਿਨ ਰੋਜ਼ਾਨਾ ਪ੍ਰੋਗਰਾਮ ਹੁੰਦਾ ਹੈ। ਵਕਤੀ ਮਤਭੇਦ ਤੋਂ ਇਲਾਵਾ ਆਮ ਪ੍ਰਬੰਧਕੀ ਨਿਜ਼ਾਮ ਸੁਚੱਜਾ ਹੈ।

ਬਗ਼ਦਾਦ (ਇਰਾਕ) ਵਿਚ ਧੰਨ ਗੁਰੂ ਨਾਨਕ ਦੇਵ ਜੀ ਦਾ ਯਾਦਗਾਰੀ ਇਤਿਹਾਸਕ ਅਸਥਾਨ ਹੈ। ਇਹ ਅਸਥਾਨ ਪੀਰ ਦਸਤਗੀਰ ਦੇ ਮਕਬਰੇ ਕੋਲ ਹੈ। ਪੀਰ ਦਸਤਗੀਰ ਗੁਰੂ ਨਾਨਕ ਦੇਵ ਜੀ ਦੇ ਸ਼ਰਧਾਲੂ ਸਨ ਤੇ ਸਤਿਗੁਰੂ ਜੀ ਉਥੇ ਉਨ੍ਹਾਂ ਦੇ ਹੀ ਮਹਿਮਾਨ ਸਨ। ਜਿਸ ਥੜ੍ਹੇ 'ਤੇ ਬੈਠ ਕੇ ਗੁਰੂ ਨਾਨਕ ਦੇਵ ਜੀ ਉਪਦੇਸ਼ ਦਿਆ ਕਰਦੇ ਸਨ, ਪੀਰ ਦਸਤਗੀਰ ਨੇ ਇਸ ਥੜ੍ਹੇ 'ਤੇ ਯਾਦਗਾਰੀ ਫੜ੍ਹੀ ਲਗਵਾਈ ਸੀ, ਜੋ ਅਰਬੀ ਅੱਖਰਾਂ ਵਿਚ ਲਿਖੀ ਹੋਈ ਅੱਜ ਵੀ ਗੁਰੂ ਨਾਨਕ ਦੀ ਮਹਿਮਾ ਬਿਆਨ ਕਰ ਰਹੀ ਹੈ। ਇਹ ਜਗ੍ਹਾ ਪੀਰ ਦਸਤਗੀਰ ਦੇ ਮਕਬਰੇ ਦੇ ਅਹਾਤੇ ਵਿਚ ਹੈ, ਜਿਸ ਕਰਕੇ ਮਕਬਰੇ ਦੀ ਮਲਕੀਅਤ ਹੈ। ਸੰਗਤਾਂ ਰੋਜ਼ਾਨਾ ਤੇ ਵਿਸ਼ੇਸ਼ ਤੌਰ 'ਤੇ ਸ਼ੁਕਰਵਾਰ ਇਸ ਅਸਥਾਨ 'ਤੇ ਸਤਿਸੰਗ ਕਰਦੀਆਂ ਹਨ। ਪੱਕੇ ਤੌਰ 'ਤੇ ਸੰਗਤਾਂ ਦੇ ਨਾ ਰਹਿਣ ਕਰਕੇ, ਵਕਤੀ ਇੰਤਜ਼ਾਮੀ ਨਿਜ਼ਾਮ ਹੇਠ ਸਤਿਸੰਗ ਚੱਲਦਾ ਹੈ, ਜਿਸ ਦਾ ਸਦਕਾ ਮਾਨਸਕ ਤੇ ਸਰੀਰਕ ਤੌਰ 'ਤੇ ਸਿੱਖੀ ਦੀ ਰੂਪ-ਰੇਖਾ ਬਣੀ ਰਹਿੰਦੀ ਹੈ। ਇਸ ਅਸਥਾਨ 'ਤੇ ਪ੍ਰਬੰਧਕੀ ਨਿਜ਼ਾਮ ਦੇ ਇੰਤਜ਼ਾਮ ਵਿਚ ਤਣਾਉ ਪੈਦਾ ਹੋਣ ਦੀ ਗੁੰਜਾਇਸ਼ ਨਹੀਂ ਹੈ।

ਕੁਲ ਮਿਲਾ ਕੇ ਅਰਬ ਦੇਸ਼ਾਂ ਵਿਚ ਗੁਰਮਤਿ ਪ੍ਰਚਾਰ ਬਹੁਤਾ ਅਗਾਂਹ-ਵਧੂ ਤਾਂ ਨਹੀਂ ਹੈ ਪਰ ਪਿਛਾਂਹ-ਖਿੱਚੂ ਵੀ ਨਹੀਂ। ਭਾਵੇਂ ਅਰਬ ਦੀ ਧਰਤੀ ਨੂੰ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਦੀ ਛੁਹ ਪ੍ਰਾਪਤ ਹੈ, ਪਰੰਤੂ ਵਕਤ ਸਿਰ ਪ੍ਰਚਾਰ ਲਹਿਰ ਨੂੰ ਨਾ ਸੰਭਾਲ ਕੇ, ਉਨ੍ਹਾਂ ਦੇ ਪਦ-ਚਿੰਨ੍ਹਾਂ ਰਾਹੀਂ ਅਸੀਂ ਕੋਈ ਵੱਡਾ ਉਸਾਰੂ ਪ੍ਰੋਗਰਾਮ ਨਹੀਂ ਚਲਾ ਸਕੇ। ਇਸ ਧਰਤੀ ਵਿਚ ਗੁਰੂ ਨਾਨਕ ਦੇਵ ਜੀ ਨੇ ਗੁਰਮਤਿ ਦੇ ਬੀਜ ਆਪ ਬੋਏ ਸਨ, ਪਰ ਪ੍ਰਚਾਰਕ ਦ੍ਰਿਸ਼ਟੀਕੋਣ ਤੋਂ ਪੱਛੜੀ ਹੋਈ ਕੌਮ ਉਨ੍ਹਾਂ ਦੇ ਪਦ-ਚਿੰਨ੍ਹਾਂ ਦੀ ਸੰਭਾਲ ਨਹੀਂ ਕਰ ਸਕੀ।

## ਥਾਈਲੈਂਡ (ਸਿਆਮ)

ਪੂਰਬ ਏਸ਼ੀਆ ਵਿਚ ਬਹੁ-ਗਿਣਤੀ ਵਿਚ ਬੁੱਧ ਧਰਮ ਛਾਇਆ ਹੋਇਆ ਹੈ। ਥਾਈਲੈਂਡ ਵੀ ਮਹਾਤਮਾ ਬੁੱਧ ਦੀ ਗਹਿਰੀ ਛਾਪ ਵਿਚ ਰੰਗਿਆ ਹੋਇਆ ਹੈ। ਖ਼ੂਬਸੂਰਤ ਤੇ ਕੀਮਤੀ ਬੋਧੀ ਮੰਦਰਾਂ ਦਾ ਦੇਸ਼ ਹੈ, ਜਿਸ ਦੇ ਹਰ ਸ਼ਹਿਰ ਵਿਚ ਬੋਧੀ ਭਿਕਸ਼ੂ, ਭਿਕਸ਼ਾ-ਰਟਨ ਕਰਦਿਆਂ ਹੋਇਆਂ ਦਿਖਾਈ ਦਿੰਦੇ ਹਨ। ਸੌ ਸਾਲ ਪਹਿਲੋ ਗੁੱਜਰਾਂਵਾਲਾ, ਲਾਇਲਪੁਰ ਤੋਂ ਕੁਛ ਗੁਰਸਿਖ ਰੋਜ਼ਗਾਰ ਦੀ ਭਾਲ ਹੇਠ ਇਥੇ ਆਏ ਸਨ। ਫਿਰ ਸਮੇਂ ਦੇ ਨਾਲ ਨਾਲ ਇਸੇ ਹੀ ਇਲਾਕੇ ਤੋਂ ਆਏ ਹੋਏ ਸਿੰਘ ਵੱਸਦੇ ਗਏ ਅਤੇ ਅੱਜ ਹਜ਼ਾਰਾਂ ਦੀ ਤਾਦਾਦ ਵਿਚ ਆਪਣੇ ਸਿੱਖੀ ਸਰੂਪ ਵਿਚ ਮੌਜੂਦ ਹਨ। ਸਰਕਾਰੀ ਪੱਧਰ 'ਤੇ ਪ੍ਰਵਾਨਤ ਤੇ ਪ੍ਰਮਾਣਿਕ ਸਿਖ ਧਰਮ ਪੰਜਵਾਂ ਧਰਮ ਹੈ। ਥਾਈਲੈਂਡ ਦੇ ਹਰ ਸ਼ਹਿਰ ਵਿਚ ਸੁੰਦਰ ਗੁਰਦਵਾਰੇ ਹਨ, ਜਿਨ੍ਹਾਂ ਵਿਚ ਸਤਿਸੰਗ ਦਾ ਰੂਹਾਨੀ ਸੁਹੱਪਣ ਬਣਿਆ ਹੋਇਆ ਹੈ।

ਥਾਈਲੈਂਡ ਦੀ ਰਾਜਧਾਨੀ ਬੈਂਕਾਕ ਵਿਚ ਦੁਨੀਆ ਦਾ ਅਤਿਅੰਤ ਖ਼ੂਬਸੂਰਤਰੀਨ ਗੁਰਦਵਾਰਾ ਉਸਰਿਆ ਹੋਇਆ ਹੈ, ਜਿਸ ਦੀ ਆਭਾ ਦਿਲ ਨੂੰ ਸੋਂਹਦੀ ਹੈ, ਰੋਜ਼ ਦਾ ਸਤਿਸੰਗ ਤਾਂ ਸੁਚੱਜੇ ਪ੍ਰਬੰਧ ਦਾ ਲਖਾਇਕ ਹੈ। ਤਕਰੀਬਨ ਸਾਰੇ ਹੀ ਗੁਰਸਿਖ ਕਾਰੋਬਾਰ ਵਿਚ ਸੰਪੰਨ ਹਨ। ਬਣੇ ਹੋਏ ਸੰਸਕਾਰਾਂ ਕਰਕੇ ਸਾਰੇ ਹੀ ਸ਼ਾਂਤੀਪਸੰਦ ਹਨ, ਜਿਸ ਕਰਕੇ ਪ੍ਰਬੰਧਕੀ ਢਾਂਚਾ ਖ਼ੁਸ਼-ਅਸਲੂਬੀ ਨਾਲ ਕੰਮ ਕਰ ਰਿਹਾ ਹੈ। ਭਾਵੇਂ ਵਿਆਪਕ ਤੌਰ 'ਤੇ ਇਹ ਸਿੱਖੀ ਸਰੂਪ ਦੀ ਛਾਪ ਨਹੀਂ ਵੰਡ ਸਕੇ, ਪਰ ਆਪਣੇ ਸਿੱਖੀ ਸਰੂਪ ਨੂੰ ਬਚਾਉਣ ਹਿਤ ਪੂਰਨ ਤੌਰ 'ਤੇ ਸਫਲ ਹੋਏ ਹਨ। ਨੌਜਵਾਨ ਬੱਚੇ ਬੱਚੀਆਂ ਵੀ ਸਿੱਖੀ ਸਰੂਪ ਦੀ ਸ਼ਾਨ ਪੇਸ਼ ਕਰਦੇ ਹਨ। ਗੁਰਮਤਿ ਹਾਈ ਸਕੂਲ ਬਣਾ ਕੇ ਆਪਣੀ ਪਨੀਰੀ ਦੀ ਸੰਭਾਲ ਦੀ ਜ਼ਿੰਮੇਵਾਰੀ ਵੀ ਨਿਭਾ ਰਹੇ ਹਨ। ਗੁਰਦਵਾਰੇ ਦਾ ਮਾਹੌਲ ਪੁਰਸਕੂਨ ਤੇ ਸ਼ਾਂਤਮਈ ਹੈ, ਜਿਸ ਵਿਚ ਹਰ ਰੋਜ਼ ਅੰਮ੍ਰਿਤ ਵੇਲੇ ਗੁਰਬਾਣੀ ਦਾ ਕੀਰਤਨ ਤੇ ਗੁਰਬਾਣੀ ਵਿਚਾਰ ਦੀਆਂ ਲਹਿਰਾਂ ਉਠਦੀਆਂ ਹਨ। ਇਹ ਪ੍ਰਵਾਹ ਹਮੇਸ਼ਾ ਚੱਲਦਾ ਰਹੇ, ਪ੍ਰਬੰਧਕ ਉੱਦਮਸ਼ੀਲ ਹਨ।

## ਸਿੰਗਾਪੁਰ, ਮਲਾਇਆ (ਮਲੇਸ਼ੀਆ)

ਇਕ ਅੰਦਾਜ਼ੇ ਮੁਤਾਬਕ ਸਿੰਗਾਪੁਰ ਵਿਚ 22 ਗੁਰਦਵਾਰੇ ਹਨ। ਇਨ੍ਹਾਂ ਵਿਚ ਇਕ ਐਸਾ ਗੁਰਦਵਾਰਾ ਹੈ, ਜੋ ਪੱਛਮੀ ਪੰਜਾਬ (ਪਾਕਿਸਤਾਨ) ਵਿਚੋਂ ਆਏ ਸਿੱਖਾਂ ਨੇ ਬਣਾਇਆ ਹੈ, ਬਾਕੀ ਗੁਰਦਵਾਰੇ ਪੂਰਬੀ ਪੰਜਾਬ ਤੋਂ ਆਏ ਸਿੱਖਾਂ ਨੇ ਬਣਾਏ ਹਨ। ਸੈਂਟ੍ਰਲ ਸਿਖ ਟੈਂਪਲ, ਜਿਸ ਨੂੰ ਵੱਡਾ ਗੁਰਦਵਾਰਾ ਕਹਿੰਦੇ

ਹਨ ਅਤੇ ਗੁਰੂ ਨਾਨਕ ਸਤਿਸੰਗ ਸਭਾ ਜੋ ਪੱਛਮੀ ਪੰਜਾਬ ਦੇ ਸਿੱਖਾਂ ਦੀ ਉਸਾਰੀ ਹੋਈ ਹੈ, ਇਨ੍ਹਾਂ ਦੋ ਅਸਥਾਨਾਂ ਤੋਂ ਇਲਾਵਾ ਰੋਜ਼ਾਨਾ ਸਤਿਸੰਗ ਕਿਧਰੇ ਵੀ ਨਹੀਂ ਹੁੰਦਾ, ਸਿਰਫ਼ ਐਤਵਾਰ ਨੂੰ ਹਰ ਗੁਰਦਵਾਰੇ ਵਿਚ ਵਿਆਪਕ ਇਕੱਠ ਹੁੰਦਾ ਹੈ, ਜੋ ਧਾਰਮਿਕ ਇਕੱਠ ਦੀ ਥਾਂ 'ਤੇ ਸਮਾਜਕ ਇਕੱਠ ਦੀ ਰੂਪ-ਰੇਖਾ ਜ਼ਿਆਦਾ ਪੇਸ਼ ਕਰਦਾ ਹੈ। ਬੈਂਕਾਕ, ਥਾਈਲੈਂਡ ਦੀ ਤਰ੍ਹਾਂ ਇਥੇ ਵੀ ਗੁਰੂ ਨਾਨਕ ਸਤਿਸੰਗ ਦੀ ਲਹਿਰ ਚਲਾਉਣ ਦੀ ਕੋਸ਼ਿਸ਼ ਤਾਂ ਕੀਤੀ ਗਈ, ਪਰ ਗੁਰਮਤਿ ਵਿਚਾਰ ਦੀ ਅਣਦੇਖੀ ਕੀਤੀ ਗਈ। ਸੁਣਨ ਸੁਣਾਉਣ ਦਾ ਸਮਾਂ ਪ੍ਰਬੰਧਕ ਤੇ ਸੰਗਤਾਂ ਪਾਸ ਨਹੀਂ ਸੀ, ਜਿਸ ਕਰਕੇ ਮਨਮਤ ਭੇਖਧਾਰੀਆਂ ਨੇ ਆਪਣੇ ਪ੍ਰਚਾਰ ਵਿਚਾਰਾਂ ਦੁਆਰਾ ਗੁਰਮਤਿ ਤੋਂ ਡੇਗ, ਕਈਆਂ ਨੂੰ ਆਪਣੇ ਰੰਗ ਵਿਚ ਰੰਗ ਲਿਆ। ਕਿਲ੍ਹੇ ਵਾਲੇ, ਰਾਧਾਸਵਾਮੀ ਅਤੇ ਨਿਰੰਕਾਰੀਆਂ ਦਾ ਵਿਆਪਕ ਅਸਰ ਦੇਖਣ ਨੂੰ ਮਿਲਦਾ ਹੈ। ਘਰ ਦੇ ਮੁਖੀ ਅਗਰ ਗਹਿਰੀ ਲੰਬੀ ਨਿੰਦਰਾ ਵਿਚ ਸੌਂ ਰਹੇ ਹੋਣ ਤਾਂ ਉਹ ਆਪਣਾ ਘਰ ਲੁਟਾ ਬੈਠਦੇ ਹਨ।

ਧਰਮ ਇਕ ਐਸੀ ਬਾਰੀਕ ਕਲਾ ਹੈ, ਇਕ ਗਹਿਰਾ ਵਿਗਿਆਨ ਹੈ, ਇਕ ਮਹਾਨ ਉੱਚਾ ਆਤਮ-ਗਿਆਨ ਹੈ, ਜੋ ਸਮਝਣ ਸਮਝਾਣ ਲਈ ਸਮਾਂ ਮੰਗਦਾ ਹੈ ਅਤੇ ਉਹ ਸਮਾਂ ਇਨ੍ਹਾਂ ਪਾਸ ਨਹੀਂ, ਸਿਰਫ਼ ਧਨ ਤੇ ਬਾਹਰਲੀ ਵਿਆਪਾਰਕ ਪੜ੍ਹਾਈ ਦੇ ਨਸ਼ੇ ਵਿਚ ਇਹ ਆਪਣਾ ਗੁਰਮਤਿ ਦਾ ਵਿਰਸਾ ਗਵਾ ਬੈਠੇ ਹਨ। ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਸਿਖ ਨਾ ਦਿਖਾਈ ਦੇ ਕੇ, ਇਹ ਕਿਸੇ ਵਿਅਕਤੀ ਦੇ ਭੇਸ ਵਿਚ ਰੰਗੇ ਹੋਏ ਹਨ। ਜਿਹੜੇ ਸਿੰਧੀ ਸਹਿਜਧਾਰੀ ਅਖਵਾਂਦੇ ਹਨ, ਉਨ੍ਹਾਂ ਉੱਤੇ ਵੀ ਰਾਧਾਸਵਾਮੀਆਂ ਦੀ ਚਾਸ਼ਨੀ ਜ਼ਿਆਦਾ ਚੜ੍ਹੀ ਹੋਈ ਹੈ। ਗੁਰਮਤਿ ਪ੍ਰਚਾਰ ਨੂੰ ਪਿੱਛੇ ਰੱਖਣ ਦਾ ਇਹ ਅੰਜਾਮ ਹੋਇਆ ਹੈ। ਫਿਰ ਵੀ ਅੱਧੀ ਸੰਗਤ ਗੁਰਮਤਿ ਦੇ ਦਾਇਰੇ ਵਿਚ ਹੈ, ਸ਼ਾਇਦ ਉਹ ਭੇਖੀਆਂ ਦੀ ਨਿਗ੍ਹਾ ਵਿਚ ਨਹੀਂ ਆਏ ਜਾਂ ਪ੍ਰਬੰਧ ਦੀ ਅਣਗਹਿਲੀ ਦੇ ਸ਼ਿਕਾਰ ਨਹੀਂ ਹੋਏ। ਕੀਰਤਨ ਨੂੰ ਸੁਣਨ ਦੀ ਥਾਂ ਸਿਰਫ਼ ਪਾਠ ਦੀ ਤਰ੍ਹਾਂ ਪੜ੍ਹਨ ਦਾ ਢੰਗ ਇਥੋਂ ਹੀ ਪ੍ਰਚਲਤ ਹੋਇਆ। ਪਾਠ ਬਾਣੀ ਨੂੰ ਕੰਠ ਕਰਨ ਲਈ ਹੈ ਜਾਂ ਅਰਥ ਬੋਧ ਨੂੰ ਸਮਝਣ ਲਈ ਹੈ। ਸੁਣਨਾ ਬਾਣੀ ਦਾ ਹੀ ਰੂਪ ਹੋਣਾ ਹੈ, ਪਰੰਤੂ ਪੂਰੇ ਧਿਆਨ ਦੀ ਇਕਾਗਰਤਾ ਤੋਂ ਬਿਨਾਂ ਸੁਣਨਾ ਕਠਿਨ ਹੈ। ਇਨ੍ਹਾਂ ਬਾਰੀਕੀਆਂ ਤੋਂ ਇਹ ਨਿਜ਼ਾਮ ਕੋਰਾ ਹੈ। ਬਾਕੀ ਗੁਰਦਵਾਰਿਆਂ ਵਿਚ ਐਤਵਾਰੀ ਇਕੱਠ ਹੈ ਤੇ ਆਪਣੀ ਪਨੀਰੀ ਨੂੰ ਸਿੱਖੀ ਸਰੂਪ ਦੇ ਦਾਇਰੇ ਵਿਚ ਬਣਾਈ ਰੱਖਣ ਵਿਚ ਪੂਰੇ ਸਫਲ ਨਹੀਂ ਹਨ। ਪ੍ਰਬੰਧਕੀ ਢਾਂਚਾ ਗੁਰਦਵਾਰੇ ਬਣਾਉਣ ਵਿਚ ਸਫਲ ਹੈ, ਸਤਿਸੰਗ ਚਲਾਉਣ ਵਿਚ ਨਹੀਂ। ਫਿਰ ਵੀ ਇਹ ਉਮੀਦ ਕੀਤੀ ਜਾ ਸਕਦੀ ਹੈ ਕਿ ਖ਼ੁਆਰ ਹੋਏ ਸਭ ਮਿਲੇਂਗੇ, ਸਤਿਗੁਰੂ ਜੀ ਇਸ ਉਮੀਦ ਦੇ ਬੂਟੇ ਨੂੰ ਫਲਦਾਇਕ ਬਣਾਉਣ।

## ਮਲਾਇਆ (ਮਲੇਸ਼ੀਆ)

ਵੈਸੇ ਤਾਂ ਮਲਾਇਆ ਦਾ ਮਾਹੌਲ ਸਿੰਗਾਪੁਰ ਜੈਸਾ ਹੀ ਹੈ। ਸੰਗਤ ਤੇ ਮਾਹੌਲ ਵੀ ਇਕੋ ਜਿਹਾ ਹੈ। ਮੁਲਕ ਵੱਡਾ ਹੋਣ ਕਰਕੇ ਸਿਖ ਕਾਫ਼ੀ ਤਾਦਾਦ ਵਿਚ ਫੈਲੇ ਹੋਏ ਹਨ। ਸਿੱਖੀ ਦਾ ਪਰਚਮ ਲਹਿਰਾਇਆ ਹੋਇਆ ਹੈ। ਗੁਰਦਵਾਰੇ ਵੀ ਕਾਫ਼ੀ ਤਾਦਾਦ ਵਿਚ ਹਨ। ਗੁਰਮਤਿ ਵਿਰੋਧੀ ਸਾਧ ਤੇ ਡਿੰਭੀ ਗੁਰੂਆਂ ਦਾ ਚਿੱਕੜ, ਜੋ ਸਿੰਗਾਪੁਰ ਵਿਚ ਵੇਖਣ ਨੂੰ ਮਿਲਦਾ ਹੈ, ਉਸ ਦੇ ਕੁਛ ਛਿੱਟੇ ਮਲੇਸ਼ੀਆ ਵਿਚ ਵੀ ਦਿਖਾਈ ਦਿੰਦੇ ਹਨ। ਆਰਥਕ ਤੌਰ 'ਤੇ ਮਲਾਇਆ ਦੇ ਸਿਖ ਦਰਮਿਆਨੀ ਹਾਲਤ ਵਿਚ ਹਨ ਅਤੇ ਧਾਰਮਿਕ ਤਲ 'ਤੇ ਵੀ ਇਨ੍ਹਾਂ ਦੀ ਹਾਲਤ ਦਰਮਿਆਨੀ ਹੀ ਹੈ। ਕੁਲ ਮਿਲਾ ਕੇ ਉਮੀਦ ਕੀਤੀ ਜਾ ਸਕਦੀ ਹੈ ਕਿ ਸਿੱਖੀ ਸਰੂਪ ਵਿਚ ਸ਼ਾਇਦ ਨਿਖਾਰ ਆ ਜਾਵੇ। ਇਕ ਦੋ ਅਸਥਾਨਾਂ ਨੂੰ ਛੱਡ ਕੇ ਪ੍ਰਬੰਧਕੀ ਢਾਂਚਾ ਤਾਮੀਰੀ ਰੁਚੀਆਂ ਤੋਂ ਵਾਂਝਾ ਹੈ। ਗੁਰਦਵਾਰੇ ਬਹੁਤ ਸ਼ਾਨਦਾਰ ਅਤੇ ਵੱਡੇ ਹਨ, ਪਰ ਸਤਿਸੰਗ ਤੇ ਸਟਾਫ਼ ਨਾਮ-ਮਾਤਰ ਹੈ। ਵਿਦੇਸ਼ੀ ਪਰੰਪਰਾ ਦੇ ਮੁਤਾਬਕ ਗ਼ਮੀ, ਸ਼ਾਦੀ ਜਾਂ ਐਤਵਾਰ ਨੂੰ ਸਿੱਖਾਂ ਦੀਆਂ ਸੂਰਤਾਂ ਦਿਖਾਈ ਦਿੰਦੀਆਂ ਹਨ, ਜਿਨ੍ਹਾਂ ਵਿਚ ਅੱਧੇ ਆਪਣੀਆਂ ਸੂਰਤਾਂ ਵਿਗਾੜ ਬੈਠੇ ਹਨ।

## ਹਾਂਗਕਾਂਗ

ਗੁਰਦਵਾਰੇ ਉਸਾਰਨ ਦੀ ਬਿਰਤੀ ਤੇ ਗੁਰੂ ਵੱਲੋਂ ਹੋਈ ਕ੍ਰਿਪਾ ਦਾ ਸਦਕਾ, ਹਾਂਗਕਾਂਗ ਵਿਚ ਸੁੰਦਰ ਗੁਰਦਵਾਰਾ ਬਣਿਆ ਹੋਇਆ ਹੈ। ਹਫ਼ਤੇ ਵਿਚ ਦੋ ਦਿਨ ਇਕੱਠ ਹੁੰਦਾ ਹੈ, ਵਿਸ਼ੇਸ਼ ਹਾਲਤਾਂ ਵਿਚ ਰੋਜ਼ਾਨਾ ਵੀ ਹੋ ਜਾਂਦਾ ਹੈ। ਆਰਥਕ ਤੇ ਧਾਰਮਿਕ ਹਾਲਾਤ ਇਥੇ ਵੀ ਦਰਮਿਆਨੇ ਹੀ ਹਨ। ਆਮ ਗੁਰਦਵਾਰਿਆਂ ਵਾਂਗ ਇਥੋਂ ਦਾ ਪ੍ਰਬੰਧਕੀ ਨਿਜ਼ਾਮ ਵੀ ਗੁਰਦਵਾਰੇ ਦੀ ਦੇਖ-ਰੇਖ ਕਰਨ ਤੇ ਹਫ਼ਤੇ ਵਿਚ ਦੋ ਦਿਨ ਦੇ ਇਕੱਠ ਕਰਨ ਤਕ ਹੀ ਸੀਮਿਤ ਹੈ।

## ਆਸਟ੍ਰੇਲੀਆ

ਰਕਬੇ ਦੇ ਹਿਸਾਬ ਨਾਲ ਫੈਲੇ ਹੋਏ ਇਸ ਵਿਸ਼ਾਲ ਮੁਲਕ ਵਿਚ ਸਿਖ ਫੈਲੇ ਹੋਏ ਹਨ। ਧੰਧੇ ਨੂੰ ਚਲਾਉਣ ਵਿਚ ਇਥੋਂ ਦੇ ਸਿਖ ਸਫਲ ਹੋਏ ਹਨ, ਪਰ ਧੰਧੇ ਦੇ ਨਾਲ ਨਾਲ ਧਰਮ ਚੱਲਦਾ ਹੋਇਆ ਦਿਖਾਈ ਨਹੀਂ ਦੇ ਰਿਹਾ। ਪ੍ਰਬੰਧਕੀ ਢਾਂਚਾ ਬਹੁਤਾਤ ਵਿਚ ਸਿੱਖੀ ਸਰੂਪ ਤੋਂ ਵਾਂਝਾ ਹੈ। ਸਿੱਖੀ ਸਰੂਪ ਦਾ ਪ੍ਰਚਾਰ ਤੇ ਵਾਧਾ ਹੋਵੇ, ਭਵਿੱਖ ਅਜੇ ਤਾਂ ਉਸ ਵੱਲ ਦਿਖਾਈ ਨਹੀਂ ਦਿੰਦਾ। ਯੌਰਪ,

ਅਮਰੀਕਾ ਤੇ ਕੈਨੇਡਾ ਦੀ ਤਰ੍ਹਾਂ ਵਿਆਪਕ ਤੌਰ 'ਤੇ ਕੀਰਤਨੀ ਜਥਿਆਂ ਦੀ ਆਮਦੋ-ਰਫ਼ਤ ਨਹੀਂ ਹੈ। ਨਵੀਂ ਪਨੀਰੀ ਤੋਂ ਵੀ ਉਮੀਦਾਂ ਘੱਟ ਹਨ। ਬੀਜ ਨਾਸ ਤਾਂ ਨਹੀਂ ਹੋਇਆ, ਕੁਛ ਰਸਿਕ ਚਾਹਵਾਨ ਗੁਰਮਤੀਏ ਸਿਖ ਤਾਂ ਹੈਨ ਪਰ ਇਹ ਆਟੇ ਵਿਚ ਲੂਣ ਦੀ ਤਰ੍ਹਾਂ ਨੇ। ਗੁਰਦਵਾਰੇ ਜ਼ਰੂਰ ਸੁੰਦਰ ਬਣੇ ਹਨ ਤੇ ਬਣ ਰਹੇ ਹਨ, ਪਰ ਗੁਰਦਵਾਰੇ ਐਸੀਆਂ ਟਕਸਾਲਾਂ ਹਨ, ਜਿਸ ਵਿਚ ਸਿੱਖੀ ਦੇ ਸਿੱਕਿਆਂ ਨੂੰ ਘੜਨ ਦਾ ਕੰਮ ਨਹੀਂ ਹੋ ਰਿਹਾ। ਪੁਰਾਣੇ ਵੱਸਦੇ ਸਿੱਖਾਂ ਨੂੰ ਬਸ ਇਤਨਾ ਹੀ ਪਤਾ ਹੈ ਕਿ ਸਾਡੇ ਗੁਰੂ, ਗੁਰੂ ਨਾਨਕ ਦੇਵ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ ਹੈਨ, ਬਾਕੀ ਬਾਣੀ-ਬਾਣੇ ਤੋਂ ਖ਼ਾਲੀ ਹਨ। ਐਸੀ ਕੋਈ ਵਿਆਪਕ ਸੋਚਣੀ ਵੀ ਕੰਮ ਨਹੀਂ ਕਰ ਰਹੀ, ਜਿਸ ਨਾਲ ਹਿਰਦੇ ਬਾਣੀ ਨਾਲ ਜੁੜਨ, ਤਨ 'ਤੇ ਬਾਣਾ ਪ੍ਰਗਟ ਹੋਵੇ। ਬੱਸ, ਧਰਮ ਦਾ ਰਸਮੀ ਕਰਮ-ਕਾਂਡ ਥੋੜ੍ਹਾ ਬਹੁਤ ਵੇਖਣ ਨੂੰ ਮਿਲਦਾ ਹੈ। ਸਤਿਗੁਰੂ ਜੀ ਉਥੇ ਵੱਸਦੇ ਰਸਿਕ ਸਿੱਖਾਂ ਦੇ ਹਿਰਦਿਆਂ ਨੂੰ ਪ੍ਰੇਰਨ ਤਾਂਕਿ ਸਿਖ ਆਪਣੇ ਬੁਨਿਆਦੀ ਸਿਧਾਂਤ ਨਾਲ ਜੁੜ ਸਕਣ।

## ਨਿਊਜ਼ੀਲੈਂਡ

ਨਿਊਜ਼ੀਲੈਂਡ ਵਿਚ ਨਵੇਂ ਗਏ ਤੇ ਪੁਰਾਣੇ ਵਸਨੀਕ ਸਿਖ ਹਨ। ਪੁਰਾਣੇ ਅਧਿਕਤਰ ਆਪਣੀ ਸਿੱਖੀ ਦੀ ਪਹਿਚਾਣ ਗਵਾ ਬੈਠੇ ਹਨ। ਨਵੇਂ ਆਏ ਸਿੱਖਾਂ ਵਿਚ ਸਿੱਖੀ ਦਾ ਉਲਾਸ ਦੇਖਣ ਨੂੰ ਮਿਲਦਾ ਹੈ। ਪ੍ਰਬੰਧਕੀ ਢਾਂਚਾ ਤਸੱਲੀਬਖ਼ਸ਼ ਹੈ। ਵਿਆਪਕ ਰੂਪ ਵਿਚ ਦਿਸ਼ਾ ਸੇਧ ਦੇ ਸਕਣ, ਐਸੀ ਤਾਂ ਉਮੀਦ ਨਹੀਂ, ਪਰ ਇਹ ਨਿਊਜ਼ੀਲੈਂਡ ਅੰਦਰ ਸਿੱਖੀ ਸਰੂਪ ਨੂੰ ਕਾਇਮ ਰੱਖ ਸਕਣ ਤਾਂ ਇਹ ਪ੍ਰਬੰਧਕੀ ਢਾਂਚੇ ਦੀ ਇਕ ਵੱਡੀ ਕਾਮਯਾਬੀ ਹੋਵੇਗੀ। ਆਕਲੈਂਡ ਦੇ ਗੁਰਦਵਾਰੇ ਵਿਚ ਪ੍ਰਬੰਧ ਨੂੰ ਜਿਸ ਤਰ੍ਹਾਂ ਚਲਾਇਆ ਗਿਆ ਹੈ, ਇਹ ਬਹੁਤ ਤਸੱਲੀਬਖ਼ਸ਼ ਹੈ। ਮਹਿਕ ਅਗਰ ਫੁੱਲ ਦੀਆਂ ਪੱਤੀਆਂ ਵਿਚੋਂ ਬਾਹਰ ਨਿਕਲ ਕੇ ਫੈਲੇ ਤਾਂ ਇਹੀ ਫੁੱਲ ਦਾ ਪਰਉਪਕਾਰ ਹੈ, ਪ੍ਰਚਾਰ ਹੈ। ਗੁਰਦਵਾਰੇ ਦੀ ਚਾਰ-ਦੀਵਾਰੀ ਅੰਦਰ ਚੱਲ ਰਹੇ ਸਤਿਸੰਗ ਦੀ ਫੁਲਵਾੜੀ ਵਿਚੋਂ ਰੱਬੀ ਗੁਣਾਂ ਦੀ ਮਹਿਕ ਸਾਡੇ ਸਤਿਸੰਗੀਆਂ ਦੇ ਜੀਵਨ ਵਿਚ ਡੁੱਲ੍ਹ ਡੁੱਲ੍ਹ ਪਵੇ ਤਾਂ ਹਰ ਸਤਿਸੰਗੀ ਚੱਲਦਾ ਫਿਰਦਾ ਪ੍ਰਚਾਰਕ ਬਣ ਸਕਦਾ ਹੈ। ਉਸ ਦੀ ਜੀਵਨ-ਸ਼ੈਲੀ ਰੱਬੀ ਗੁਣਾਂ ਨੂੰ ਪ੍ਰਵਾਹਿਤ ਕਰਨ ਵਾਲਾ ਰਿਦਾ ਬਣ ਜਾਂਦੀ ਹੈ, ਸਤਿਗੁਰੂ ਐਸਾ ਵਾਤਾਵਰਣ ਬਣਾਉਣ ਵਿਚ ਮਦਦਗਾਰ ਹੋਵਣ।

## ਫ਼ਿਜੀ

ਫ਼ਿਜੀ ਅੰਦਰ ਬਣੇ ਰਾਜਸੀ ਹਾਲਾਤ ਦੇ ਕਾਰਨ ਅੱਧੇ ਸਿਖ ਦੂਸਰੇ ਦੇਸ਼ਾਂ ਵਿਚ ਚਲੇ ਗਏ ਹਨ। ਫ਼ਿਜੀ ਵਿਚ ਭਾਰਤੀਆਂ ਦੀ ਤਾਦਾਦ ਬਹੁਤੀ ਹੋਣ ਕਰਕੇ ਭਾਰਤੀ ਸਭਿਅਤਾ ਤੇ ਭਾਸ਼ਾ ਜ਼ਿੰਦਾ ਦਿਖਾਈ ਦਿੰਦੀ ਹੈ। ਗੁਜਰਾਤੀ, ਬੰਗਾਲੀ ਤੇ ਯੂ.ਪੀ. ਦੇ ਵਾਸੀ ਵੀ ਇਥੇ ਕਾਫ਼ੀ ਤਾਦਾਦ ਵਿਚ ਵੱਸੇ ਹੋਏ ਹਨ। ਇਨ੍ਹਾਂ ਦੀ ਇਹ ਖ਼ੂਬੀ ਹੈ ਕਿ ਜਿਥੇ ਵੀ ਇਹ ਗਏ, ਆਪਣੀ ਭਾਸ਼ਾ, ਸੰਸਕ੍ਰਿਤੀ ਤੇ ਧਰਮ ਨੂੰ ਨਾਲ ਲੈ ਕੇ ਗਏ, ਲੇਕਿਨ ਸਿਖ ਬਹੁਤਾਤ ਵਿਚ ਆਪਣੀ ਭਾਸ਼ਾ, ਸੰਸਕ੍ਰਿਤੀ ਤੇ ਧਰਮ ਨੂੰ ਨਾਲ ਰੱਖਣ ਵਿਚ ਸਮਰੱਥ ਨਹੀਂ ਹੋਇਆ। ਕੇਸਾਂ ਦੇ ਦਰਪਣ ਵਿਚੋਂ ਜੋ ਸਿੱਖੀ ਦਾ ਰੂਪ ਝਲਕਦਾ ਹੈ, ਉਹ ਦਰਪਣ ਬਹੁਤਾਤ ਵਿਚ ਟੁੱਟਿਆ ਹੋਇਆ ਹੈ। ਪ੍ਰਬੰਧਕੀ ਢਾਂਚਾ ਆਮ ਪੱਧਰ ਦਾ ਹੈ ਤੇ ਅਗਾਂਹ ਖ਼ਾਸ ਪੱਧਰ ਦੇ ਗੁਰਮਤਿ ਉਸਾਰੂ ਕੰਮ ਹੋ ਸਕਣ, ਅਜਿਹਾ ਦਿਖਾਈ ਨਹੀਂ ਦਿੰਦਾ; ਪਰ ਜਿਵੇਂ ਕੁਦਰਤ ਦਾ ਨਿਯਮ ਹੈ ਕਿ ਉਹ ਬੀਜ ਨੂੰ ਬਚਾ ਕੇ ਰੱਖਦੀ ਹੈ, ਇਥੇ ਵੀ ਕੁਝ ਦਰਸ਼ਕ ਸਹੀ ਅਰਥਾਂ ਵਿਚ ਸਿਖ ਹਨ।

## ਫਿਲਪਾਈਨ

ਇਸ ਦੇਸ਼ ਅੰਦਰ ਸਿੱਖਾਂ ਦੀ ਵੱਸੋਂ ਚੋਖੀ ਹੈ। ਸੁੰਦਰ ਗੁਰਦਵਾਰੇ ਸਿੱਖਾਂ ਨੇ ਨਗਰਾਂ ਅੰਦਰ ਬਣਾਏ ਹੋਏ ਹਨ। ਮਨੀਲਾ ਦਾ ਗੁਰਦਵਾਰਾ ਕਾਬਲੇ-ਦੀਦ ਹੈ। ਸਿੱਖੀ ਉਮੰਗ ਤਰੰਗ ਦੇਖਣ ਨੂੰ ਮਿਲੀ, ਗੁਰਬਾਣੀ ਦੇ ਸੁਣਨ ਦਾ ਚਾਉ ਵੀ ਮੌਜੂਦ ਹੈ, ਪਰ ਸਿੱਖੀ ਸਰੂਪ ਬਹੁਤ ਹੀ ਨਿਰਾਸ਼ਾਜਨਕ ਹੈ। ਉਂਗਲੀਆਂ 'ਤੇ ਗਿਣੇ ਜਾਣ ਵਾਲੇ ਹੀ ਕੇਸਾਧਾਰੀ ਦਿਖਾਈ ਦਿੰਦੇ ਹਨ। ਪ੍ਰਬੰਧਕੀ ਢਾਂਚਾ ਸਤਿਸੰਗ ਦੀ ਲਹਿਰ ਚਲਾਉਣ ਵਿਚ ਯਤਨਸ਼ੀਲ ਹੈ ਪਰ ਪੂਰਨ ਸਫਲਤਾ ਦਿਖਾਈ ਨਹੀਂ ਦਿੰਦੀ। ਸਿੱਖੀ ਦੇ ਵਿਸਥਾਰ ਲਈ ਹਾਲਾਤ ਆਮ ਪੱਧਰ 'ਤੇ ਹਨ।

## ਜਾਪਾਨ

ਥੋੜ੍ਹੇ ਹੀ ਸਿਖ ਘਰਾਣਿਆਂ ਦੀ ਵੱਸੋਂ ਇਸ ਦੇਸ਼ ਵਿਚ ਹੈ ਔਰ ਸਾਰੇ ਹੀ ਅਮੀਰ ਕਾਰੋਬਾਰੀ ਹਨ। ਇਕ ਛੋਟੇ ਜਿਹੇ ਬਣਾਏ ਗੁਰਦਵਾਰੇ ਵਿਚ ਹਫ਼ਤੇ ਵਿਚ ਦੋ ਦਫ਼ਾ ਸਤਿਸੰਗ ਦਾ ਪ੍ਰਵਾਹ ਚਲਾਉਂਦੇ ਹਨ। ਇਨ੍ਹਾਂ ਸਾਰਿਆਂ ਨੇ ਆਪਣੇ ਸਿੱਖੀ ਸਰੂਪ ਨੂੰ ਕਾਇਮ ਰੱਖਿਆ ਹੋਇਆ ਹੈ। ਬੈਂਕਾਕ ਦੀ ਤਰ੍ਹਾਂ ਇਹ ਵੀ ਪਿੱਛੋਂ ਗੁੱਜਰਾਂਵਾਲੇ, ਲਾਇਲਪੁਰ ਤੇ ਪੋਠੋਹਾਰ ਦੇ ਇਲਾਕੇ ਵਿਚੋਂ ਆਏ

ਹਨ, ਜਿਸ ਕਰਕੇ ਗੁਰਬਾਣੀ ਦਾ ਪਾਠ ਪਠਨ ਇਨ੍ਹਾਂ ਦੇ ਸੁਭਾਉ ਵਿਚ ਰਚਿਆ ਹੋਇਆ ਹੈ। ਪਰੰਤੂ ਗੁਰਬਾਣੀ ਦੀ ਸੂਝ-ਬੂਝ ਤੇ ਪ੍ਰਚਾਰ ਪ੍ਰਸਾਰ ਦਾ ਸ਼ੌਕ, ਸਮਾਂ ਤੇ ਉੱਦਮ ਨਹੀਂ ਹੈ। ਸਿੱਖੀ ਸਰੂਪ ਵਿਚ ਦਿੱਸਦੇ ਹੋਏ ਚੰਗੇ ਲੱਗਦੇ ਹਨ। ਗੁਰਬਾਣੀ ਪ੍ਰਕਾਸ਼ ਨੂੰ ਜਾਪਾਨ ਵਿਚ ਨਹੀਂ ਵੰਡ ਸਕੇ, ਸ਼ਾਇਦ ਇਸ ਤਰ੍ਹਾਂ ਦੀ, ਪ੍ਰਬੰਧਕੀ ਢਾਂਚੇ ਦੀ ਉਮੰਗ ਨਹੀਂ ਹੈ। ਕਾਰੋਬਾਰੀ ਹੋਣ ਕਰਕੇ ਸਿੱਖੀ ਪ੍ਰਚਾਰ ਵਿਚ ਆਰਥਕ ਯੋਗਦਾਨ ਤਾਂ ਦਿੰਦੇ ਰਹਿੰਦੇ ਹਨ ਪਰ ਇਸ ਯੋਗਦਾਨ ਨੂੰ, ਪ੍ਰਫੁੱਲਤ ਹੋਇਆ ਕਿ ਨਹੀਂ, ਦੇਖਣ ਦਾ ਉਨ੍ਹਾਂ ਪਾਸ ਸਮਾਂ ਨਹੀਂ ਹੈ।

## ਕੀਨੀਆ, ਤਨਜ਼ਾਨੀਆ, ਯੁਗੰਡਾ ਦੇ ਗੁਰਦਵਾਰੇ

ਇਕ ਸਦੀ ਪਹਿਲੇ ਅੰਗ੍ਰੇਜ਼, ਭਾਰਤ ਤੋਂ ਕਾਰੀਗਰ (ਟੈਕਨੀਸ਼ਨ) ਤੇ ਕਿਰਤੀ ਬੰਦਿਆਂ ਨੂੰ, ਰੇਲਵੇ ਲਾਈਨ ਵਿਛਾਉਣ ਵਾਸਤੇ ਇਨ੍ਹਾਂ ਉਪਰੋਕਤ ਮੁਲਕਾਂ ਵਿਚ ਲਿਆਏ ਸਨ। ਹੌਲੀ ਹੌਲੀ ਹਰ ਤ੍ਰਹਾਂ ਦੇ ਕਾਰੋਬਾਰੀ ਬੰਦਿਆਂ ਦਾ ਆਉਣਾ ਸ਼ੁਰੂ ਹੋ ਗਿਆ, ਜਿਸ ਨਾਲ ਸਿੰਘਾਂ ਦੀ ਵੀ ਚੰਗੀ ਚੋਖੀ ਤਾਦਾਦ ਰੋਜ਼ਗਾਰ ਲਈ ਪਹੁੰਚੀ। ਗੁਜਰਾਤੀ ਤੇ ਪੰਜਾਬੀਆਂ ਦੀ ਵੱਸੋਂ ਸੰਘਣੀ ਹੋ ਗਈ। ਸਿੰਘਾਂ ਵਿਚੋਂ 80 ਫ਼ੀ ਸਦੀ ਰਾਮਗੜ੍ਹੀਆ ਬਰਾਦਰੀ ਦੇ ਸਨ। ਮਿਹਨਤ ਮੁਸ਼ੱਕਤ ਕਰ ਕੇ ਸਿੰਘਾਂ ਦੇ ਪੈਰ ਟਿਕੇ ਤਾਂ ਉਨ੍ਹਾਂ ਦੇ ਪਰਿਵਾਰਾਂ ਦੀ ਆਮਦ ਵੀ ਸ਼ੁਰੂ ਹੋ ਗਈ।

ਗੁਰੂ ਮਹਾਰਾਜ ਜੀ ਦੇ ਬਖ਼ਸ਼ਸ਼ ਕੀਤੇ ਹੋਏ ਸੁੰਦਰ ਸੁਭਾ ਅਨੁਸਾਰ ਇਨ੍ਹਾਂ ਸਿੰਘਾਂ ਨੇ ਗੁਰਦਵਾਰਿਆਂ ਦੀ ਸੁੰਦਰ ਉਸਾਰੀ ਕੀਤੀ। ਸੰਗਤ ਤੇ ਪੰਗਤ ਦੀਆਂ ਲਹਿਰਾਂ ਲੱਗ ਗਈਆਂ, ਰਿਹਾਇਸ਼ੀ ਮਕਾਨ ਤੇ ਗੁਰਦਵਾਰਿਆਂ ਦੀਆਂ ਆਲੀਸ਼ਾਨ ਇਮਾਰਤਾਂ ਸਿੰਘਾਂ ਦੀ ਸੰਪੰਨਤਾ ਦੀ ਰੂਪ-ਰੇਖਾ ਪੇਸ਼ ਕਰਦੀਆਂ ਹਨ। ਬਹੁਤਾਤ ਵਿਚ ਸਿੱਖਾਂ ਨੇ ਸਿੱਖੀ ਸਰੂਪ ਨੂੰ ਬਚਾਈ ਰੱਖਿਆ। ਲੇਕਿਨ ਸਹਿਜੇ ਸਹਿਜੇ ਹਾਲਾਤ ਨੇ ਪਲਟਾ ਖਾਧਾ, ਤਨਜ਼ਾਨੀਆ ਵਿਚ ਕਮਿਊਨਿਜ਼ਮ ਆਇਆ ਤੇ ਯੁਗੰਡਾ ਵਿਚੋਂ ਈਦੀ ਅਮੀਨ ਨੇ ਸਾਰੇ ਭਾਰਤੀਆਂ ਨੂੰ ਬਾਹਰ ਕੱਢ ਦਿੱਤਾ। ਇਨ੍ਹਾਂ ਹਾਲਤਾਂ ਦਾ ਅਫ਼ਰੀਕਾ ਦੇ ਸਾਰੇ ਦੇਸ਼ਾਂ 'ਤੇ ਅਸਰ ਹੋਇਆ, ਖ਼ਾਸ ਕਰਕੇ ਸਿਖ ਬਹੁਤੀ ਤਾਦਾਦ ਵਿਚ ਇਨ੍ਹਾਂ ਦੇਸ਼ਾਂ ਤੋਂ ਨਿਕਲ ਕੇ ਯੂ.ਕੇ., ਕੈਨੇਡਾ ਤੇ ਅਮਰੀਕਾ ਵਿਚ ਆਣ ਵੱਸੇ, ਕੁਛ ਭਾਰਤ ਵਾਪਸ ਪਰਤ ਗਏ। ਉਂਵ ਤਾਂ ਸਾਰੇ ਅਫ਼ਰੀਕਨ ਦੇਸ਼ਾਂ ਵਿਚ ਸਿੱਖਾਂ ਨੇ ਸਿੱਖੀ ਦਾ ਪਰਚਮ ਲਹਿਰਾਈ ਰੱਖਿਆ ਪਰ ਵਿਸ਼ੇਸ਼ ਕਰਕੇ ਕੀਨੀਆ ਦੀ ਧਰਤੀ ਨੇ ਨਾਮ-ਅਭਿਆਸੀ ਤੇ ਗੁਰਮੁਖ ਖੋਜੀ ਪੈਦਾ ਕੀਤੇ। ਇਸੇ ਹੀ ਗੁਰਮਤਿ ਦੀਆਂ ਉਸਾਰੂ ਰੁਚੀਆਂ ਕਰਕੇ

ਮਕਿੰਡੋ ਦਾ ਗੁਰਦਵਾਰਾ ਤੀਰਥ-ਸਥਲ ਬਣ ਗਿਆ। ਨੈਰੋਬੀ-ਮੰਬਾਸਾ ਹਾਈਵੇ 'ਤੇ ਮੱਧ ਵਿਚ ਬਣਿਆ ਇਹ ਆਲੀਸ਼ਾਨ ਗੁਰਦਵਾਰਾ ਆਉਂਦੇ ਜਾਂਦੇ ਮੁਸਾਫ਼ਰਾਂ ਲਈ ਤੀਰਥ ਹੈ। ਇਥੇ 24 ਘੰਟੇ, ਆਏ ਗਏ ਮੁਸਾਫ਼ਰਾਂ ਨੂੰ ਬੜੇ ਸੁਚੱਜੇ ਤੇ ਸਵਾਦੀ ਢੰਗ ਨਾਲ ਪਰਸ਼ਾਦਾ ਛਕਾਇਆ ਜਾਂਦਾ ਹੈ। ਆਰਾਮ ਕਰਨ ਲਈ ਕੋਈ 50 ਦੇ ਕਰੀਬ ਕਮਰੇ ਵੀ ਹਨ। ਸਿੰਘਾਂ ਤੋਂ ਇਲਾਵਾ ਦਰਸ਼ਨਾਰਥੀਆਂ ਵਿਚ ਗੁਜਰਾਤੀ ਹਿੰਦੂ ਤੇ ਮੁਸਲਮਾਨਾਂ ਦੀ ਤਾਦਾਦ ਕਾਫ਼ੀ ਹੁੰਦੀ ਹੈ। ਇਹ ਸਾਰੇ ਇਥੇ ਹੀ ਲੰਗਰ ਛਕਦੇ ਹਨ ਤੇ ਆਰਾਮ ਕਰਦੇ ਹਨ।

ਗੁਰੂ ਨਾਨਕ ਦੇਵ ਜੀ ਦੇ ਸਾਂਝੀਵਾਲਤਾ ਦੇ ਆਦਰਸ਼ ਨੂੰ ਇਹ ਗੁਰਦਵਾਰਾ ਪ੍ਰਤੱਖ ਰੂਪ ਵਿਚ ਪੇਸ਼ ਕਰਦਾ ਹੈ। ਇਸ ਗੁਰਦਵਾਰੇ ਕਰਕੇ ਅਫ਼ਰੀਕਾ ਵਿਚ ਸਿੱਖੀ ਦੀ ਨੁਹਾਰ ਚਮਕਦੀ ਹੈ। ਮੰਬਾਸਾ ਦਾ ਗੁਰਦਵਾਰਾ ਵੀ ਸੰਗਤ, ਪੰਗਤ ਤੇ ਮੁਸਾਫ਼ਰਾਂ ਲਈ ਰਿਹਾਇਸ਼ੀ ਸਹੂਲਤਾਂ ਦੇ ਆਧਾਰ 'ਤੇ ਪੂਰਾ ਉਤਰ ਰਿਹਾ ਹੈ। ਪਨੀਰੀ ਦੀ ਸੰਭਾਲ ਲਈ ਅਫ਼ਰੀਕਨ ਸਿੱਖਾਂ ਨੇ ਗੁਰਦਵਾਰਿਆਂ ਵਿਚ ਸਕੂਲ ਚਲਾਉਣ ਦੀ ਕਾਮਯਾਬੀ ਹਾਸਲ ਕੀਤੀ। ਪ੍ਰਬੰਧਕੀ ਨਿਜ਼ਾਮ ਬਹੁਤਾ ਦੂਰ-ਦ੍ਰਿਸ਼ਟ ਭਾਵੇਂ ਨਹੀਂ ਸੀ, ਫਿਰ ਵੀ ਆਪਣੇ ਘਰ ਦੀ ਦੇਖ-ਰੇਖ ਵਿਚ ਸਫਲ ਰਿਹਾ ਹੈ। ਸਿਖ ਆਪਣੀ ਭਾਸ਼ਾ ਅਤੇ ਸੰਸਕ੍ਰਿਤੀ ਨਾਲ ਅਫ਼ਰੀਕਾ ਵਿਚ ਜਿਊਂਦੇ ਰਹੇ ਹਨ। ਲੇਕਿਨ ਅੱਜ ਦੇ ਬਣੇ ਅਫ਼ਰੀਕਨ ਦੇਸ਼ਾਂ ਦੇ ਹਾਲਾਤ ਕਰਕੇ ਸਿਖ ਵੀ ਉਥਲ ਪੁੱਥਲ ਹੋਏ ਹਨ। ਤਨਜ਼ਾਨੀਆ, ਯੁਗੰਡਾ ਤੇ ਹੋਰ ਅਫ਼ਰੀਕਨ ਦੇਸ਼ਾਂ ਵਿਚ ਗੁਰਦਵਾਰੇ ਬਹੁਤਾਤ ਵਿਚ ਖ਼ਾਲੀ ਪਏ ਹਨ, ਜਿਨ੍ਹਾਂ ਵਿਚ ਕਦੀ ਸਤਿਸੰਗ ਦੀਆਂ ਝੜੀਆਂ ਲੱਗਦੀਆਂ ਸਨ, ਆਲੀਸ਼ਾਨ ਇਮਾਰਤਾਂ ਸੰਪੰਨਤਾ ਦਾ ਰੂਪ ਪੇਸ਼ ਕਰਦੀਆਂ ਸਨ, ਅੱਜ ਉਦਾਸੀ ਦਾ ਮਾਹੌਲ ਹੈ। ਸਿੱਖੀ ਤੇ ਸਤਿਸੰਗ ਦੀ ਥੋੜ੍ਹੀ ਬਹੁਤ ਝਲਕ ਕੀਨੀਆ ਵਿਚ ਬਾਕੀ ਰਹਿ ਗਈ ਹੈ। ਮਕਿੰਡੋ ਦਾ ਗੁਰਦਵਾਰਾ ਰਾਹਗੀਰਾਂ ਦੀਆਂ ਸਰੀਰਕ ਅਤੇ ਅਧਿਆਤਮਕ ਲੋੜਾਂ ਦੀ ਪੂਰਤੀ ਦਾ ਅਸਥਾਨ ਬਣਿਆ ਹੋਇਆ ਹੈ।

## ਯੂ.ਕੇ. (ਇੰਗਲੈਂਡ)

ਇਸ ਦੇਸ਼ ਨੇ ਸਮੁੱਚੀ ਦੁਨੀਆ 'ਤੇ ਆਪਣੀ ਪ੍ਰਬਲ ਸਿਆਸੀ ਛਾਪ ਛੱਡੀ ਹੈ। ਇਕ ਛੋਟਾ ਜਿਹਾ ਦੇਸ਼ ਕਈ ਦੇਸ਼ਾਂ ਦਾ ਮਾਲਕ ਬਣ ਬੈਠਾ ਸੀ। ਵਿਦੇਸ਼ਾਂ ਵਿਚ ਵੱਸਦੇ ਸਿਖ ਅਧਿਕਤਰ ਇੰਗਲੈਂਡ ਵਿਚ ਹੀ ਹਨ। 200 ਸਾਲ ਭਾਰਤ 'ਤੇ ਰਾਜ ਕਰਨ ਕਰਕੇ ਭਾਰਤੀਆਂ ਦੇ ਦਿਲ ਦਿਮਾਗ਼ 'ਤੇ ਅਜੇ ਵੀ ਰਾਜ ਕਰ ਰਹੇ ਹਨ। ਇਹ ਜਿਥੇ ਵੀ ਗਏ, ਆਪਣੀ ਭਾਸ਼ਾ ਤੇ ਸਭਿਅਤਾ ਨੂੰ ਨਾਲ ਲੈ ਕੇ ਗਏ। ਇਨ੍ਹਾਂ ਦੀ ਇਹ ਛਾਪ ਵਿਆਪਕ ਰੂਪ ਵਿਚ ਉਨ੍ਹਾਂ ਦੇਸ਼ਾਂ ਵਿਚ

ਅੱਜ ਵੀ ਦਿਖਾਈ ਦਿੰਦੀ ਹੈ, ਜਿਥੇ ਇਨ੍ਹਾਂ ਦਾ ਰਾਜ ਰਿਹਾ ਹੈ। ਇਨ੍ਹਾਂ ਦੇ ਰਾਜ ਕਾਲ ਦੌਰਾਨ ਹੀ ਸਿੱਖਾਂ ਦੀ ਆਮਦ ਸ਼ੁਰੂ ਹੋ ਗਈ ਸੀ, ਜੋ ਅੱਜ ਇਕ ਵਿਸ਼ਾਲ ਰੂਪ ਵਿਚ ਇੰਗਲੈਂਡ ਵਿਚ ਵੱਸੇ ਹੋਏ ਹਨ। ਆਪਣੇ ਧਾਰਮਿਕ ਜਜ਼ਬਿਆਂ ਕਰਕੇ ਵਿਆਪਕ ਰੂਪ ਵਿਚ ਸਿੱਖਾਂ ਨੇ ਗੁਰਦਵਾਰੇ ਬਣਾਏ ਹਨ। ਵਿਦੇਸ਼ਾਂ ਵਿਚ ਵੱਸਦੇ ਸਿੱਖਾਂ ਉਪਰ ਇੰਗਲੈਂਡ ਵਿਚ ਵੱਸਦੇ ਸਿੱਖਾਂ ਦਾ ਹੀ ਪ੍ਰਭਾਵ ਹੈ। ਸਾਧੂ ਸੰਤਾਂ ਨੇ ਪੰਜਾਬ ਵਾਂਗ ਇਥੇ ਵੀ ਵਿਆਪਕ ਰੂਪ ਵਿਚ ਡੇਰੇ ਸਥਾਪਿਤ ਕੀਤੇ ਹੋਏ ਹਨ।

ਸੰਗਤਾਂ ਵਿਚ ਧਾਰਮਿਕ ਜਜ਼ਬਾਤ ਪ੍ਰਬਲ ਹਨ। ਰਾਜਨੀਤੀ ਪ੍ਰਬਲ ਜਜ਼ਬਿਆਂ ਦੇ ਅਧੀਨ ਹੈ ਲੇਕਿਨ ਪ੍ਰਬੰਧਕੀ ਨਿਜ਼ਾਮ ਵਿਚ ਰਾਜਨੀਤੀ ਹੀ ਪ੍ਰਧਾਨ ਹੈ, ਧਾਰਮਿਕ ਜਜ਼ਬੇ ਨਾਮ-ਮਾਤਰ ਹੀ ਹਨ, ਜਿਸ ਕਰਕੇ ਗੁਰਦਵਾਰਿਆਂ ਵਿਚ ਲੜਾਈ ਝਗੜਾ, ਕਲ-ਕਲੇਸ਼ ਬਣਿਆ ਰਹਿੰਦਾ ਹੈ ਔਰ ਕੁਛ ਭੋਲੀਆਂ ਭਾਲੀਆਂ ਸੰਗਤਾਂ ਅਨਮਤੀਆਂ ਦੇ ਟੇਟੇ ਚੜ੍ਹ ਜਾਂਦੀਆਂ ਹਨ। ਬਹੁਤਾ ਧਨ ਅਦਾਲਤੀ ਝਗੜਿਆਂ 'ਤੇ ਹੀ ਖ਼ਰਚ ਹੁੰਦਾ ਰਹਿੰਦਾ ਹੈ। ਪ੍ਰਬੰਧਕੀ ਨਿਜ਼ਾਮ ਧਰਮ ਦੀ ਕੋਈ ਖ਼ਾਸ ਛੁਹ ਨਹੀਂ ਦੇ ਸਕਿਆ, ਫਿਰ ਵੀ ਸੰਗਤਾਂ ਵਿਚ ਨਾਮ-ਅਭਿਆਸੀ ਰਸਿਕ ਜੀਵ ਦੇਖਣ ਨੂੰ ਮਿਲਦੇ ਹਨ। ਇਹ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤਮਈ ਬਾਣੀ ਦਾ ਪ੍ਰਤੱਖ ਪ੍ਰਤਾਪ ਦਿਖਾਈ ਦਿੰਦਾ ਹੈ। ਕਿਧਰੇ ਕਿਧਰੇ ਸਤਿਸੰਗੀਆਂ ਦੇ ਪ੍ਰਭਾਵ ਹੇਠ ਪ੍ਰਬੰਧਕੀ ਨਿਜ਼ਾਮ ਵੀ ਹਲੀਮ ਦਿਖਾਈ ਦਿੰਦਾ ਹੈ, ਜਿਸ ਤੋਂ ਯਕੀਨ ਹੁੰਦਾ ਹੈ ਕਿ ਅੱਗੇ ਚੱਲ ਕੇ ਇਹ ਕੁਛ ਉਸਾਰੂ ਕੰਮ ਕਰ ਸਕਣਗੇ। ਆਨੰਦ ਕਾਰਜ ਤੇ ਸਮਾਜਕ ਇਕੱਠ ਅੰਦਰ ਨਾਈ ਦਵਾਰਾ ਵਿਗਾੜਿਆ ਸਿੱਖਾਂ ਦਾ ਸਰੂਪ ਦੇਖ, ਘੋਰ ਨਿਰਾਸ਼ਾ ਘੇਰਦੀ ਹੈ। ਇਹ ਤਾਦਾਦ ਅੰਦਾਜ਼ਨ 50 ਫ਼ੀ ਸਦੀ ਹੈ, ਅਗਰ ਸਮੇਂ ਸਿਰ ਉਸਾਰੂ ਢੰਗ ਨਾਲ ਦੇਖ-ਭਾਲ ਨਾ ਹੋਈ ਤਾਂ ਨਵੀਂ ਪਨੀਰੀ ਗੁਰਮਤਿ ਤੋਂ ਬਹੁਤ ਦੂਰ ਜਾ ਸਕਦੀ ਹੈ।

ਰਾਗੀ ਪ੍ਰਚਾਰਕਾਂ ਤੇ ਸਾਧੂ ਸੰਤਾਂ ਦੀ ਵਿਆਪਕ ਪੱਧਰ 'ਤੇ ਕੋਈ ਤਿੰਨ ਦਹਾਕਿਆਂ ਤੋਂ ਆਮਦ ਚੱਲ ਰਹੀ ਹੈ, ਜਿਸ ਕਰਕੇ ਗੁਰਦਵਾਰਿਆਂ ਦੇ ਅੰਦਰ ਸਤਿਸੰਗ ਦੀ ਲਹਿਰ ਵੀ ਬਹੁਤਾਤ ਵਿਚ ਚੱਲ ਰਹੀ ਹੈ। ਰੋਜ਼ੀ ਰੋਟੀ ਦੀ ਭਾਲ ਲਈ ਆਏ ਕੀਰਤਨੀ ਕਥਾਵਾਚਕ, ਗੁਰਮਤਿ ਦੀ ਸਹੀ ਰੂਪ-ਰੇਖਾ ਰੱਖਣ ਵਿਚ ਸੰਕੋਚ ਕਰਦੇ ਹਨ। ਬਹੁਤਾਤ ਵਿਚ ਆਏ ਇਸ ਪੇਸ਼ੇ ਦੇ ਗੁਰਮਤਿ ਸੰਕੋਚੀਆਂ ਵਰਗਾ ਹੀ ਉਨ੍ਹਾਂ ਦਾ ਸੁਭਾਓ ਬਣ ਗਿਆ ਹੈ। ਧਰਮ ਦੀ ਸਿਰਫ਼ ਚਰਚਾ ਕਰਨ ਵਾਲੇ ਤੇ ਰਾਜਨੀਤਕ ਪ੍ਰਬੰਧਕਾਂ ਦਾ ਹੀ ਦਬਦਬਾ ਹੈ, ਉਨ੍ਹਾਂ ਦਾ ਅਹੰਕਾਰ ਸੱਤਾਂ ਸਮੁੰਦਰਾਂ ਤੋਂ ਪਾਰ ਜਾਂਦਾ ਹੈ। ਇੱਕੇ ਦੁੱਕੇ ਗੁਰਮਤਿ ਸਾਧੂ ਨੂੰ ਛੱਡ, ਬਾਕੀ ਸਾਧੂ ਸੰਤ ਆਪਣੀ ਹੀ ਸਿੱਖੀ ਦਾ ਦਾਇਰਾ ਵਸੀਹ ਕਰਨ ਤੇ ਆਪਣੀ ਹੋਂਦ

ਨੂੰ ਪ੍ਰਗਟ ਕਰਨ ਵਿਚ ਰੁੱਝੇ ਹੋਏ ਹਨ। ਪੰਜਾਬ ਵਰਗਾ ਹੀ ਸਿੱਖੀ ਵਾਤਾਵਰਣ ਇਥੇ ਦਿਖਾਈ ਦਿੰਦਾ ਹੈ। ਪੰਜਾਬ ਦੇ ਸਿੱਖਾਂ ਦੀ ਆਰਥਕ ਸੰਪੰਨਤਾ ਵਿਚ ਇੰਗਲੈਂਡ ਦੀ ਸਿੱਖੀ ਦਾ ਬਹੁਤ ਯੋਗਦਾਨ ਹੈ, ਪਰ ਇੰਗਲੈਂਡ ਵਿਚ ਸਿੱਖੀ ਦੀ ਸੁਗੰਧ ਦੂਰ-ਦੁਰਾਡੇ ਤਕ ਫੈਲੇ, ਐਸਾ ਕੁਛ ਦਿਖਾਈ ਨਹੀਂ ਦਿੰਦਾ। ਬਹੁ-ਗਿਣਤੀ ਵਿਚ ਸਿਖ ਵਿਦੇਸ਼ਾਂ ਵਿਚ ਪੁੱਜਦੇ ਹੀ ਆਪਣੇ ਧਰਮ, ਭਾਸ਼ਾ ਤੇ ਸੰਸਕ੍ਰਿਤੀ ਨੂੰ ਤਿਲਾਂਜਲੀ ਦੇ ਦਿੰਦੇ ਹਨ। ਸਾਹਿਤਿਕ ਮਿਆਰ ਕੋਈ ਉੱਚਾ ਕਰ ਸਕਣ, ਐਸਾ ਵੀ ਦਿਖਾਈ ਨਹੀਂ ਦਿੰਦਾ। ਭਾਵੇਂ ਸਿੱਖਾਂ ਕਰਕੇ ਹਰ ਸ਼ਹਿਰ ਵਿਚ ਪੰਜਾਬ ਤੇ ਪੰਜਾਬੀਅਤ ਦੀ ਰੂਪ-ਰੇਖਾ ਦਿਖਾਈ ਦਿੰਦੀ ਹੈ, ਪਰ ਇਹ ਸਭ ਹੜ੍ਹ ਦਾ ਪਾਣੀ ਹੈ, ਕੱਖਾਂ ਦੀ ਅੱਗ ਹੈ। ਵਿਅਕਤੀਗਤ ਰੂਪ ਵਿਚ ਅਗਰ ਕੋਈ ਪ੍ਰਬੰਧਕ ਗੁਰਮਤਿ ਦੀ ਛਾਪ ਆਪਣੇ ਦਿਲ ਦਿਮਾਗ਼ 'ਤੇ ਰੱਖਦਾ ਹੈ, ਤਾਂ ਵੀ ਪ੍ਰਬੰਧਕੀ ਨਿਜ਼ਾਮ ਦੁਆਰਾ ਇਸ ਨੂੰ ਚਲਾਉਣ ਵਿਚ ਅਸਮਰੱਥ ਹੈ। ਇਸ ਮਾਦਾ-ਪ੍ਰਸਤੀ ਦੇ ਦੌਰ ਵਿਚ ਇੰਗਲੈਂਡ ਅੰਦਰ ਵੱਸਦੇ ਕੁਛ ਰਸਿਕ ਤੇ ਅਭਿਆਸੀ ਸਿੱਖਾਂ ਨੂੰ ਵੇਖ, ਸਤਿਗੁਰੂ ਜੀ ਇਨ੍ਹਾਂ ਰਾਹੀਂ ਕੋਈ ਕ੍ਰਾਂਤੀ ਲਿਆਉਣ ਤੇ ਇੰਗਲੈਂਡ ਦੇ ਸਿਖ ਘੱਟ ਤੋਂ ਘੱਟ ਸਮੁੱਚੇ ਯੌਰਪ ਵਿਚ, ਸਿੱਖੀ ਦੀ ਛਾਪ ਵੰਡਣ ਤੇ ਸਿੱਖੀ ਦੀ ਮਾਣ ਮਰਿਆਦਾ ਵਧਾਉਣ ਵਿਚ ਸਫਲ ਹੋਣ, ਇਹੀ ਅਰਦਾਸ ਹੈ।

## ਯੌਰਪ ਦੇ ਗੁਰਦਵਾਰੇ

ਫ਼ਰਾਂਸ, ਜਰਮਨੀ, ਹਾਲੈਂਡ, ਬੈਲਜੀਅਮ, ਆਸਟਰੀਆ, ਸਵਿਟਜ਼ਰਲੈਂਡ ਤੇ ਡੈਨਮਾਰਕ ਵਿਚ ਅਧਿਕਤਰ 1984 ਵਿਚ ਆਏ ਨਵੇਂ ਸਿੱਖ ਵੱਸੇ ਹਨ ਜਾਂ ਇੰਗਲੈਂਡ ਦੇ ਪੁਰਾਣੇ ਸਿੰਘਾਂ ਵਿਚੋਂ ਕੁਛ ਇਥੇ ਆ ਗਏ ਹਨ। ਅਫ਼ਗ਼ਾਨਿਸਤਾਨ ਦੀ ਖ਼ਾਨਾਜੰਗੀ ਕਰਕੇ ਅਫ਼ਗ਼ਾਨੀ ਕਾਬਲੀ ਸਿੰਘ ਵੀ ਆ ਕੇ ਵੱਸੇ ਹਨ। ਕੁਛ ਅਸਥਾਨਾਂ 'ਤੇ ਕਾਬਲੀ ਸਿੰਘਾਂ ਦੇ ਬਣਾਏ ਹੋਏ ਗੁਰਦਵਾਰੇ ਹਨ ਅਤੇ ਇਨ੍ਹਾਂ ਦਾ ਇੰਤਜ਼ਾਮੀ ਢਾਂਚਾ ਉਨ੍ਹਾਂ ਕੋਲ ਹੀ ਹੈ। ਪਰੰਪਰਾ ਅਨੁਸਾਰ ਕਾਬਲ ਦੀ ਸਿੱਖੀ ਦੀ ਛਾਪ ਉਨ੍ਹਾਂ ਬਰਕਰਾਰ ਰੱਖੀ ਹੋਈ ਹੈ। ਬਾਕੀ ਗੁਰਦਵਾਰਿਆਂ ਦਾ ਤਰਜ਼ੇ-ਨਿਜ਼ਾਮ ਇੰਗਲੈਂਡ ਦੀ ਤਰ੍ਹਾਂ ਹੈ। ਜਿਨ੍ਹਾਂ ਨੇ ਵੀ ਇੰਗਲੈਂਡ ਦੇ ਸਿੱਖਾਂ ਦੀ ਤਰਜ਼ੇ-ਜ਼ਿੰਦਗੀ ਨੂੰ ਦੇਖਿਆ ਹੈ, ਉਹ ਯੌਰਪ ਦੇ ਬਾਕੀ ਮੁਲਕਾਂ ਦੀ ਸਿੱਖੀ ਨੂੰ ਵੀ ਇੰਗਲੈਂਡ ਵਰਗੀ ਸਮਝਦੇ ਹਨ। ਦੇਸ਼ ਦੇ ਸਿੱਖਾਂ ਨਾਲੋਂ ਵਿਦੇਸ਼ ਵਿਚ ਵੱਸਦੇ ਸਿੱਖਾਂ ਅੰਦਰ ਅਹੰਕਾਰ ਦੀ ਬਦਬੋ ਜ਼ਿਆਦਾ ਹੈ, ਖ਼ਾਸ ਕਰਕੇ ਇੰਗਲੈਂਡ ਦੇ ਗੁਰਦਵਾਰਿਆਂ ਦੇ ਨਿਜ਼ਾਮੀ ਢਾਂਚੇ ਵਿਚ ਇਹ ਸੜ੍ਹਾਂਦ ਜ਼ਿਆਦਾ ਹੈ। ਇਸ ਸੜ੍ਹਾਂਦ ਵਿਚ ਮਜਬੂਰ, ਲੋੜਵੰਦ ਤੇ ਕੁਛ

ਆਚਾਰਹੀਣ ਰਾਗੀ ਪ੍ਰਚਾਰਕਾਂ ਨੇ ਵੀ ਹਿੱਸਾ ਪਾਇਆ ਹੈ। ਖ਼ੁਸ਼ਾਮਦ ਦਾ ਕਚਰਾ ਭਾਰਤ ਤੋਂ ਆਏ ਸਾਧੂ ਸੰਤਾਂ ਨੇ ਵੀ ਪਾਇਆ ਹੈ, ਜਿਸ ਕਰਕੇ ਸਿੱਖੀ ਦਿਸ਼ਾਹੀਣ ਦਿਖਾਈ ਦਿੰਦੀ ਹੈ। ਦੇਸ਼ ਨਾਲੋਂ ਸਮਾਜਕ ਜੀਵਨ ਵਿਚ ਵੀ ਦਰਾੜਾਂ ਜ਼ਿਆਦਾ ਹਨ। ਵਿਦੇਸ਼ਾਂ ਦੇ ਖੁੱਲ੍ਹੇ ਵਾਤਾਵਰਣ ਨੇ ਵੀ ਸਿੱਖਾਂ ਨੂੰ ਸਿੱਖੀ ਤੋਂ ਦੂਰ ਕੀਤਾ ਹੈ। ਆਰਥਕ ਤੌਰ 'ਤੇ ਸੰਪੰਨ ਹੋਇਆ ਮਨੁੱਖ ਇਸ ਖੁੱਲ੍ਹੇ ਵਾਤਾਵਰਣ ਨੇ ਭ੍ਰਿਸ਼ਟ ਕਰ ਦਿੱਤਾ ਹੈ; ਰਾਜ ਜੋਗੀ ਦੀ ਤਸਵੀਰ ਹੁਣ ਟਾਵੀਂ ਟਾਵੀਂ ਹੀ ਦਿਖਾਈ ਦਿੰਦੀ ਹੈ, ਫਿਰ ਵੀ ਇੰਗਲੈਂਡ ਤੇ ਯੌਰਪ ਦੇ ਸਿੱਖਾਂ ਤੋਂ ਉਮੀਦ ਕੀਤੀ ਜਾ ਸਕਦੀ ਹੈ ਕਿ ਸ਼ਾਇਦ ਮੱਛੀ ਪੱਥਰ ਚੱਟ ਕੇ ਵਾਪਸ ਆ ਜਾਵੇ।

**ਖੁਆਰ ਹੋਇ ਸਭ ਮਿਲੇਂਗੇ ਬਚੇ ਸ਼ਰਨ ਜੋ ਹੋਇ।**

## ਅਮਰੀਕਾ ਤੇ ਕੈਨੇਡਾ ਦੇ ਗੁਰਦਵਾਰੇ

ਦੁਨੀਆ ਦੇ ਬੈਰੂਨੀ ਤੌਰ 'ਤੇ ਹਰ ਪੱਖੋਂ ਵਿਕਸਤ, ਸੰਪੰਨ ਤੇ ਸ਼ਕਤੀਸ਼ਾਲੀ ਦੇਸ਼ਾਂ ਦੀ ਧਾਰਮਿਕ ਰੂਪ-ਰੇਖਾ ਦੀ ਚਿਤਰਨਾ ਕਰ ਰਿਹਾ ਹਾਂ। ਸ਼ਕਤੀ ਤੇ ਸੰਪੰਨਤਾ ਮਨੁੱਖ ਨੂੰ ਸੁਤੰਤਰ ਕਰਦੀ ਹੈ ਤੇ ਸੁਤੰਤਰਤਾ ਵਿਚ ਹੀ ਭ੍ਰਿਸ਼ਟ ਹੋ ਸਕੀਦਾ ਹੈ, ਕੈਦੀ ਕਦੇ ਭ੍ਰਿਸ਼ਟ ਨਹੀਂ ਹੋ ਸਕਦਾ, ਆਜ਼ਾਦ ਤੌਰ 'ਤੇ ਜੀਵਨ ਬਤੀਤ ਕਰਨ ਵਾਲਾ ਹੀ ਆਪਣੇ ਪੈਂਤੜੇ ਤੋਂ ਫਿਸਲ ਸਕਦਾ ਹੈ। ਸ਼ਕਤੀ ਤੇ ਸੰਪੰਨਤਾ ਮਨੁੱਖ ਦੇ ਅਹੰਕਾਰ ਨੂੰ ਚਰਮ ਸੀਮਾ 'ਤੇ ਲੈ ਜਾਂਦੇ ਹਨ। ਅਗਰ ਸੁਤੰਤਰਤਾ ਨਹੀਂ, ਤਾਂ ਵਿਕਾਰੀ ਹੋਣ ਦੀ ਵੀ ਗੁੰਜਾਇਸ਼ ਨਹੀਂ ਰਹਿ ਜਾਂਦੀ। ਇਨ੍ਹਾਂ ਦੇਸ਼ਾਂ ਦੀ ਸਾਰੀ ਸਰੀਰਕ ਤੇ ਦਿਮਾਗ਼ੀ ਸ਼ਕਤੀ ਬਾਹਰੋਂ ਸੰਪੰਨ ਹੋਣ ਵਿਚ ਖ਼ਰਚ ਹੋਈ ਹੈ, ਰੂਹਾਨੀ ਤਸਕੀਨ ਲਈ ਇਨ੍ਹਾਂ ਲੋਕਾਂ ਨੇ ਕਦੀ ਵੀ ਨਹੀਂ ਸੋਚਿਆ ਤੇ ਨਾ ਹੀ ਸਮਾਂ ਕੱਢ ਸਕੇ। ਇਨ੍ਹਾਂ ਨੇ ਬਾਹਰੋਂ ਅਪਾਰ ਸ਼ਕਤੀ ਪ੍ਰਾਪਤ ਕਰ ਲਈ, ਬਾਹਰ ਦੀ ਦੁਨੀਆ ਵਿਚ ਇਨ੍ਹਾਂ ਦੀ ਸ਼ਕਤੀ ਦੀ ਛਾਪ ਹੈ। ਸੰਪਤੀ ਬਾਹਰ ਦੀਆਂ ਸਾਰੀਆਂ ਸਹੂਲਤਾਂ ਮੁਹੱਈਆ ਕਰਾ ਦੇਂਦੀ ਹੈ ਔਰ ਜਿਤਨੀਆਂ ਸਹੂਲਤਾਂ ਅੱਜ ਅਮਰੀਕਾ ਤੇ ਕੈਨੇਡਾ ਵਿਚ ਹਨ, ਓਨੀਆਂ ਕਿਧਰੇ ਵੀ ਨਹੀਂ। ਸੰਪੰਨ ਲੋਗਾਂ ਅਤੇ ਸੰਪੰਨਤਾ ਦੀ ਭਾਲ ਕਰਨ ਵਾਲੇ ਲੋਗਾਂ ਲਈ ਇਹ ਦੇਸ਼ ਜੰਨਤ ਹਨ ਤੇ ਦੁਨੀਆ ਦੇ ਧਨਵਾਨਾਂ ਦੀ ਮੰਜ਼ਲ ਅਮਰੀਕਾ ਹੈ। ਨਿਰਧਨ ਆਪਣਾ ਭਵਿੱਖ ਅਮਰੀਕਾ ਵਿਚ ਦੇਖਦੇ ਹਨ। ਇਸ ਬੈਰੂਨੀ ਸੰਪੰਨਤਾ ਦਾ ਅਸਰ ਜ਼ਿੰਦਗੀ ਦੇ ਹਰ ਸ਼ੋਅਬੇ 'ਤੇ ਪਿਆ ਹੈ। ਜਿਨ੍ਹਾਂ ਲੋਗਾਂ ਦੀ ਧਾਰਮਿਕ ਜ਼ਿੰਦਗੀ ਦੁਨੀਆ ਦੀਆਂ ਕਾਮਨਾਵਾਂ 'ਤੇ ਖੜੀ ਸੀ, ਹੁਣ ਉਹ ਧਰਮ ਦੀ ਲੋੜ ਮਹਿਸੂਸ ਨਹੀਂ ਕਰਦੇ, ਚਰਚ ਸੁੰਞੇ ਹੋ ਗਏ ਹਨ, ਕ੍ਰਿਸਚਿਐਨਿਟੀ ਸਿਰਫ਼

ਨਾਮ-ਮਾਤਰ ਹੈ। ਇਨ੍ਹਾਂ ਦੇਸ਼ਾਂ ਦੇ ਬਣੇ ਹੋਏ ਹਾਲਾਤ ਦਾ ਅਸਰ ਪਰਵਾਸੀਆਂ 'ਤੇ ਵੀ ਪੈਣਾ ਲਾਜ਼ਮੀ ਸੀ। ਸਮੇਂ ਦੀ ਗਤੀ ਨਾਲ ਪਰਵਾਸੀ ਵੀ ਇਥੋਂ ਦੀ ਤਹਿਜ਼ੀਬ ਵਿਚ ਢਲਦੇ ਦਿਖਾਈ ਦੇ ਰਹੇ ਹਨ। ਇਸੇ ਹਾਲਾਤ ਦੇ ਦਰਪਨ ਵਿਚੋਂ ਮੈਂ ਸਿੱਖੀ ਤੇ ਗੁਰਦਵਾਰਿਆਂ ਦੀ ਰੂਪ-ਰੇਖਾ ਕਲਮਬੰਦ ਕਰ ਰਿਹਾ ਹਾਂ।

ਸ਼ੁਰੂ ਸ਼ੁਰੂ ਵਿਚ ਗੁਰਦਵਾਰੇ ਤੇ ਸਿਖ ਕੋਈ ਬਹੁਤੇ ਗਤੀਸ਼ੀਲ ਨਹੀਂ ਸਨ, ਟਾਵੇਂ ਟਾਵੇਂ ਗੁਰਦਵਾਰੇ ਤੇ ਸਿਖ ਸਨ। ਸਿਖ ਇਥੇ ਰੋਜ਼ੀ ਤੇ ਸੰਪੰਨਤਾ ਦੀ ਖ਼ਾਤਰ ਆਇਆ ਸੀ, ਬਹੁਤਾ ਧਨ ਕਮਾਉਣ ਲਈ। ਧਨ ਕਮਾਉਣ ਲਈ ਧਰਮ ਛੱਡ ਕੇ ਆਇਆ ਸੀ। ਕੁਝ ਕੁ ਨੇ ਇਨ੍ਹਾਂ ਦੇਸ਼ਾਂ ਵਿਚ ਪੈਰ ਰੱਖਦਿਆਂ ਹੀ ਸਿੱਖੀ ਸਰੂਪ ਨੂੰ ਤਿਲਾਂਜਲੀ ਦੇ ਦਿੱਤੀ। ਉਹ ਸਿੱਖੀ ਸਰੂਪ ਨੂੰ ਇਨ੍ਹਾਂ ਮੁਲਕਾਂ ਵਿਚ ਆਪਣੇ ਨਾਲ ਚਲਾਉਣ ਲਈ ਆਪਣੇ ਆਪ ਨੂੰ ਅਸਮਰੱਥ ਦੱਸਣ ਲੱਗ ਪਏ। ਕੁਝ ਪ੍ਰਬਲ ਧਾਰਮਿਕ ਸੰਸਕਾਰਾਂ ਵਾਲੇ ਥੋੜ੍ਹੇ ਹੀ ਲੋਗ ਸਿੱਖੀ ਸਰੂਪ ਨੂੰ ਬਚਾਉਣ ਵਿਚ ਸਮਰੱਥ ਹੋਏ। 1960 ਤੋਂ ਮਗਰੋਂ ਪਰਵਾਸੀ ਸਿੱਖਾਂ ਦਾ ਕਾਫ਼ਲਿਆਂ ਦੇ ਰੂਪ ਵਿਚ ਆਉਣਾ ਆਰੰਭ ਹੋਇਆ। ਮਿਲੇ ਜੁਲੇ ਸੰਸਕਾਰਾਂ ਦੇ ਆਧਾਰ 'ਤੇ, ਵਿਆਪਕ ਤੌਰ 'ਤੇ ਗੁਰਦਵਾਰਿਆਂ ਦੀ ਆਰੰਭਤਾ ਹੋਈ। ਅੱਜ ਅਮਰੀਕਾ ਤੇ ਕੈਨੇਡਾ ਦੇ ਹਰ ਸ਼ਹਿਰ ਵਿਚ ਆਲੀਸ਼ਾਨ ਇਮਾਰਤਾਂ ਖੜੀਆਂ ਹਨ। ਇਕੋ ਹੀ ਥਾਂ 'ਤੇ ਇਕੱਠੇ ਹੋ ਕੇ ਧਾਰਮਿਕ ਤੇ ਦੁਨਿਆਵੀ ਵਿਚਾਰ ਵਟਾਂਦਰੇ ਲਈ ਸਿਵਾਏ ਗੁਰਦਵਾਰਿਆਂ ਦੇ ਹੋਰ ਕੋਈ ਥਾਂ ਨਹੀਂ। ਮਨੁੱਖ ਸਮਾਜਕ ਪ੍ਰਾਣੀ ਹੈ ਅਤੇ ਸਮਾਜਕ ਸਮੱਸਿਆ ਵਿਚ ਉਲਝੇ ਹੋਏ ਪ੍ਰਾਣੀਆਂ ਲਈ ਗੁਰਦਵਾਰੇ ਤਸਕੀਨ ਦੇ ਕੇਂਦਰ ਹਨ। ਇਨ੍ਹਾਂ ਆਲੀਸ਼ਾਨ ਗੁਰਦਵਾਰਿਆਂ ਦੇ ਪ੍ਰਬੰਧਕੀ ਨਿਜ਼ਾਮ ਤੇ ਪ੍ਰਚਾਰਕ ਸ਼੍ਰੇਣੀ ਦੀ ਰੂਪ-ਰੇਖਾ ਪਾਠਕਾਂ ਦੇ ਸਾਹਮਣੇ ਰੱਖ ਰਿਹਾ ਹਾਂ।

## ਪ੍ਰਚਾਰਕ ਸ਼੍ਰੇਣੀ

ਪ੍ਰਚਾਰਕ ਸ਼੍ਰੇਣੀ ਸੰਨ 1975 ਦੇ ਆਸ ਪਾਸ ਆਉਣੀ ਸ਼ੁਰੂ ਹੋਈ ਔਰ ਫਿਰ ਇਸ ਵਿਚ ਵਾਧਾ ਹੁੰਦਾ ਗਿਆ। ਇਨਸਾਨ ਵਿਚਾਰਾਂ ਦਾ ਹੀ ਪੁਤਲਾ ਹੈ ਔਰ ਪ੍ਰਬਲ ਵਿਚਾਰ ਹੀ ਆਚਾਰ ਬਣਦੇ ਹਨ। ਸਿਖ ਧਰਮ ਵਿਚਾਰ ਦਾ ਧਰਮ ਹੈ।

**ਸਿਖੀ ਸਿਖਿਆ ਗੁਰ ਵੀਚਾਰਿ॥** *(ਆਸਾ ਮ: ੧, ਪੰਨਾ 465)*

ਗੁਰੂ ਪਰਮਾਤਮਾ ਮਨੁੱਖ ਦੇ ਵਿਚਾਰ ਦਾ ਹਿੱਸਾ ਬਣੇ, ਫਿਰ ਯਾਦ ਸਿਮਰਤੀ ਬਣੇ, ਇਸ ਲਈ ਪ੍ਰਚਾਰ ਦੀ ਲੋੜ ਪੈਂਦੀ ਹੈ। ਗੁਰਬਾਣੀ ਦਾ ਮਹਾਵਾਕ ਇਸ

ਦੀ ਰੂਪ-ਰੇਖਾ ਦਰਸਾ ਰਿਹਾ ਹੈ :

**ਉਰ ਧਾਰਿ ਬੀਚਾਰਿ ਮੁਰਾਰਿ ਰਮੋ ਰਮੁ ਮਨਮੋਹਨ ਨਾਮੁ ਜਪੀਨੇ ॥**

*(ਧਨਾਸਰੀ ਮ: ੪, ਪੰਨਾ 668)*

ਨਿਰੋਲ ਗੁਰੂ ਪਰਮਾਤਮਾ ਦਾ ਪ੍ਰਚਾਰ ਵਕਤੀ ਤੌਰ 'ਤੇ ਸੰਗਤਾਂ ਨੂੰ ਪ੍ਰਭਾਵਤ ਨਹੀਂ ਕਰਦਾ, ਸੁਣਦੇ ਸੁਣਦੇ ਜਦ ਸਰੋਦ ਉੱਚੀ ਹੋਵੇ ਤਾਂ ਪ੍ਰਭਾਵ ਪੈਂਦਾ ਹੈ।

ਪ੍ਰਚਾਰਕ ਤਿੰਨ ਕਿਸਮ ਦੇ ਹੁੰਦੇ ਹਨ; (1) ਅਨੁਭਵਹੀਣ ਪ੍ਰਚਾਰਕ, (2) ਯੁਕਤੀਹੀਣ ਪ੍ਰਚਾਰਕ, ਅਤੇ (3) ਅਨੁਭਵੀ ਪ੍ਰਚਾਰਕ। ਦੇਸ਼ ਦੀ ਤਰ੍ਹਾਂ ਇਥੇ ਵੀ ਅਨੁਭਵ ਤੇ ਯੁਕਤੀਹੀਣ ਪ੍ਰਚਾਰਕਾਂ ਦੀ ਭਰਮਾਰ ਹੈ। ਜਿਸ ਵਿਚਾਰ ਬਾਰੇ ਕੋਈ ਮਨੌਤ ਨਹੀਂ ਤੇ ਉਸਦੀ ਕੋਈ ਸਮਝ ਵੀ ਨਹੀਂ, ਉਸ ਦਾ ਕਥਨ ਕਰਨਾ ਸਿਰਫ਼ ਤੋਤਾ-ਰਟਨ ਹੁੰਦਾ ਹੈ, ਉਸ ਨਾਲ ਸਮਾਂ ਤਾਂ ਪਾਸ ਹੋ ਜਾਂਦਾ ਹੈ, ਪਰ ਸਫਲ ਨਹੀਂ ਹੁੰਦਾ। ਇਸ ਤਰ੍ਹਾਂ ਦੀਆਂ ਕਥਨੀਆਂ ਦੀ ਭਰਮਾਰ ਹੈ। ਅਨੁਭਵੀ ਅਣਖੀਲੇ ਨਾਮ-ਮਾਤਰ ਹੀ ਹਨ, ਜਿਸ ਕਰਕੇ ਗੁਰਮਤਿ ਪ੍ਰਚਾਰ ਦਾ ਵਿਆਪਕ ਪੱਧਰ 'ਤੇ ਕੋਈ ਲਾਭ ਨਹੀਂ ਹੁੰਦਾ। ਬਣੇ ਹੋਏ ਪ੍ਰਬੰਧਕੀ ਢਾਂਚੇ ਕਰਕੇ ਅਨੁਭਵੀ ਤੇ ਅਣਖੀਲਿਆਂ ਦਾ ਦਾਇਰਾ ਸੀਮਿਤ ਹੈ। ਪਰਲੋਕ ਦੀ ਸੰਪਦਾ ਧਰਮ ਹੈ ਪਰ ਦੁਨਿਆਵੀ ਲੋੜਾਂ ਦੀ ਪੂਰਤੀ ਧਨ 'ਤੇ ਖੜੀ ਹੈ। ਧਨ ਦਾ ਪੱਲੜਾ ਮਨੁੱਖ ਦੇ ਦਿਲ ਦੇ ਤਰਾਜ਼ੂ 'ਤੇ ਸਦਾ ਭਾਰਾ ਹੀ ਰਹਿੰਦਾ ਹੈ, ਧਨ ਦੀ ਖ਼ਾਤਰ ਧਰਮ ਨੂੰ ਵੀ ਪਾਸੇ ਰੱਖਿਆ ਜਾ ਸਕਦਾ ਹੈ। ਪ੍ਰਚਾਰਕ ਸ਼੍ਰੇਣੀ ਵੀ ਇਸੇ ਦਾਇਰੇ ਵਿਚ ਆ ਜਾਂਦੀ ਹੈ। ਇਸ ਸ਼੍ਰੇਣੀ ਦੇ ਆਰੰਭ ਕਾਲ ਤੋਂ ਇਕ ਮਾਨਸਕ ਕਮਜ਼ੋਰੀ ਚਲੀ ਆਉਂਦੀ ਹੈ, ਇਹ ਹਮ-ਪੇਸ਼ਾ ਦੂਸਰੇ ਪ੍ਰਚਾਰਕ ਨੂੰ ਬਰਦਾਸ਼ਤ ਨਹੀਂ ਕਰਦੇ। ਬ੍ਰਾਹਮਣਾਂ ਦੀ ਪ੍ਰਚਾਰਕ ਸ਼੍ਰੇਣੀ ਵਿਚ ਵੀ ਇਹੋ ਮਨੋ-ਬਿਰਤੀ ਪ੍ਰਬਲ ਹੈ। ਜਿਵੇਂ ਸ਼ਰੀਕਾਚਾਰੀ ਵਿਚ ਈਰਖਾ ਹੁੰਦੀ ਹੈ, ਉਹੀ ਈਰਖਾ ਇਸ ਧਾਰਮਿਕ ਦੁਨੀਆ ਵਿਚ ਵੀ ਦਿਖਾਈ ਦਿੰਦੀ ਹੈ। ਵਿਦੇਸ਼ ਵਿਚ ਆਰਥਕ ਲਾਭ ਜ਼ਿਆਦਾ ਹੋਣ ਕਰਕੇ ਈਰਖਾ ਵੀ ਜ਼ਿਆਦਾ ਹੈ। ਇਕ ਦੂਜੇ ਦੀ ਸੋਚਣੀ ਤੋਂ ਲਾਭ ਲੈਣ ਦੀ ਥਾਂ, ਇਕ ਦੂਜੇ ਦੀ ਨਿੰਦਾ ਵਿਚ ਰੁੱਝੇ ਰਹਿੰਦੇ ਹਨ, ਹਰ ਵਕਤ ਇਕ ਦੂਜੇ ਲਈ ਮਾਰੂ ਨੀਤੀ ਅਪਣਾਉਂਦੇ ਹਨ। ਆਤਮ-ਰਸ ਤੋਂ ਹੀਣਾ ਪ੍ਰਚਾਰ ਸਿਰਫ਼ ਤਰਕ-ਕੁ-ਤਰਕ 'ਤੇ ਹੀ ਖੜਾ ਹੁੰਦਾ ਹੈ। ਇਥੇ ਵੀ ਦੇਸ਼ ਨਾਲੋਂ ਪ੍ਰਚਾਰ ਦਾ ਦਾਇਰਾ ਸੀਮਿਤ ਹੈ। ਗੁਰਦਵਾਰੇ ਦੀ ਚਾਰ-ਦੀਵਾਰੀ ਤੋਂ ਇਲਾਵਾ ਇਸ ਸ਼੍ਰੇਣੀ ਦੀ ਵਿਚਾਰਧਾਰਾ ਹੋਰ ਕਿਧਰੇ ਨਹੀਂ ਪੁੱਜਦੀ, ਕਿਉਂਕਿ ਬਹੁਤੀ ਵਿਚਾਰਧਾਰਾ, ਸਮੇਂ, ਸਿਧਾਂਤ ਤੇ ਗਿਆਨ-ਵਿਗਿਆਨ ਤੋਂ ਹੀਣੀ ਹੁੰਦੀ ਹੈ। ਕੁਛ ਪ੍ਰਚਾਰਕ ਧਰਮ ਦੀ ਰੂਪ-ਰੇਖਾ ਨੂੰ ਬਿਆਨ ਕਰਨ ਵਿਚ ਸਫਲ ਹੁੰਦੇ ਹਨ ਲੇਕਿਨ ਉਹ

ਆਪ ਧਾਰਨੀ ਨਹੀਂ ਹੁੰਦੇ, ਜਿਸ ਕਰਕੇ ਵਿਚਾਰਾਂ ਸਿਰਫ਼ ਕੰਨਾਂ ਤਕ ਹੀ ਪੁੱਜਦੀਆਂ ਹਨ। ਅਨਮਤ ਦੇ ਕੁਛ ਪ੍ਰਚਾਰਕਾਂ ਨੇ ਅਮਰੀਕਨ ਲੋਗਾਂ ਦੇ ਦਿਮਾਗ਼ 'ਤੇ ਚੰਗਾ ਚੋਖਾ ਪ੍ਰਭਾਵ ਪਾਇਆ ਹੈ, ਜਿਸ ਕਰਕੇ ਕਈ ਅਮਰੀਕਨ ਸ੍ਰੀ ਭਗਵਤ ਗੀਤਾ ਪੜ੍ਹਦੇ ਹੋਏ ਦਿਖਾਈ ਦਿੰਦੇ ਹਨ। ਸਾਡੀ ਸ਼੍ਰੇਣੀ ਸਤਿਗੁਰਾਂ ਜੀ ਦੀ ਅੰਮ੍ਰਿਤਮਈ ਬਾਣੀ ਨੂੰ ਗੁਰਦਵਾਰੇ ਦੀ ਹਦੂਦ-ਬੰਦੀ ਤੋਂ ਬਾਹਰ ਨਹੀਂ ਲਿਜਾ ਸਕੀ। ਸੀਮਿਤ ਸ਼ਕਤੀ ਹੋਣ ਕਰਕੇ ਪ੍ਰਚਾਰਕ ਵੀ ਸੀਮਿਤ ਹਨ, ਇਸ ਤਰ੍ਹਾਂ ਚੱਲਦਾ ਹੋਇਆ ਪ੍ਰਚਾਰ ਅਗਾਂਹ-ਵਧੂ ਨਹੀਂ ਹੈ ਔਰ ਇਸ ਸੰਬੰਧ ਵਿਚ ਕੁਛ ਸੋਚਿਆ ਜਾ ਰਿਹਾ ਹੋਵੇ, ਕੁਝ ਦਿਖਾਈ ਵੀ ਨਹੀਂ ਦਿੰਦਾ।

ਪ੍ਰਚਾਰਕ ਸ਼੍ਰੇਣੀ ਇਥੇ ਦੋ ਹਿੱਸਿਆਂ ਵਿਚ ਵੰਡੀ ਹੋਈ ਹੈ। ਪ੍ਰਥਮ, ਸੰਤ ਸਮਾਜ; ਦੂਜੇ, ਰਾਗੀ ਪ੍ਰਚਾਰਕ।

### *(ੳ) ਸੰਤ ਸਮਾਜ*

ਸੰਤ ਸਮਾਜ ਕਾਫ਼ੀ ਪੁਰਾਣੇ ਸਮੇਂ ਤੋਂ ਆ ਰਿਹਾ ਹੈ। ਕੁਛ ਆਪਣੇ ਇਲਾਕਿਆਂ ਦੇ ਸਿੰਘ ਸੰਤਾਂ ਨੂੰ ਬੁਲਾਉਂਦੇ ਹਨ ਤੇ ਕੁਛ ਵਿਆਪਕ ਤੌਰ 'ਤੇ ਸੱਦੇ ਜਾਂਦੇ ਹਨ। ਰੱਬੀ ਰਸਿਕ ਇਨ੍ਹਾਂ ਵਿਚ ਟਾਵੇਂ ਟਾਵੇਂ ਹਨ ਤੇ ਉਹ ਗੁੰਮਨਾਮ ਵੀ ਹਨ। ਜ਼ਿਆਦਾਤਰ ਗੱਦੀਨਸ਼ੀਨ ਡੇਰੇਦਾਰ ਹਨ ਜੋ ਕਰਨੀ-ਪ੍ਰਧਾਨ ਪੁਰਸ਼ਾਂ ਦੀ ਥਾਂ 'ਤੇ ਬੈਠੇ ਹਨ। ਇਨ੍ਹਾਂ ਦਾ ਪ੍ਰਚਾਰ ਸਿਰਫ਼ ਉਨ੍ਹਾਂ ਮਹਾਪੁਰਸ਼ਾਂ ਦੇ ਨਾਮ ਨੂੰ ਉਜਾਗਰ ਕਰਨਾ ਹੁੰਦਾ ਹੈ, ਜਿਨ੍ਹਾਂ ਦੀ ਥਾਂ 'ਤੇ ਇਹ ਬੈਠੇ ਹਨ। ਇਹ ਜ਼ਾਹਰਾ ਤੌਰ 'ਤੇ ਸਟੇਜ ਉਪਰ ਮਾਇਆ ਨਹੀਂ ਲੈਂਦੇ, ਲੇਕਿਨ ਸਟੇਜ ਤੋਂ ਬਿਨਾਂ ਖੁੱਲ੍ਹੀ ਆਵਾਜਾਈ ਚੱਲਦੀ ਹੈ। ਡੇਰੇ ਅਸਥਾਨ ਬਣਾਉਣ ਜਾਂ ਇਸ ਤਰ੍ਹਾਂ ਦੇ ਹੋਰ ਤਾਮੀਰ ਕਰਨ ਲਈ ਖੁੱਲ੍ਹੀ ਮੰਗ ਚੱਲਦੀ ਹੈ। ਕੁਛ ਸ਼ਰਧਾਲੂ ਪੂਰਨ ਤੌਰ 'ਤੇ ਖੁੱਲ੍ਹੇ ਰੂਪ ਵਿਚ ਸੇਵਾ ਕਰਦੇ ਹਨ। ਸਵਾਰਥ-ਵੱਸ ਹੋ, ਇਕ ਇਕ ਅਸਥਾਨ ਦੀਆਂ ਕਈ ਸ਼ਾਖ਼ਾਵਾਂ ਬਣ ਗਈਆਂ ਹਨ। ਕਈ ਤਾਂ ਬਿਲਕੁਲ ਵਹੀਰ ਦਾ ਰੂਪ ਹੀ ਧਾਰਨ ਕਰ ਗਈਆਂ ਹਨ। ਕੁਛ ਇਨ੍ਹਾਂ ਦੇਸ਼ਾਂ ਵਿਚ ਡੇਰੇ ਉਸਾਰਨ ਵਿਚ ਸਫਲ ਹੋਏ ਹਨ। ਆਲੀਸ਼ਾਨ ਡੇਰਿਆਂ 'ਤੇ ਅਪਾਰ ਸੰਪਦਾ ਖ਼ਰਚ ਹੋਈ ਹੈ। ਦੇਸ਼ ਦੀ ਤਰ੍ਹਾਂ ਹਰ ਡੇਰੇ ਦੀ ਆਪਣੀ ਮਰਿਆਦਾ ਹੈ। ਪੁੰਨਿਆ ਮੱਸਿਆ ਤੋਂ ਇਲਾਵਾ ਮਹਾਪੁਰਸ਼ਾਂ ਦੀਆਂ ਬਰਸੀਆਂ 'ਤੇ ਵਿਆਪਕ ਇਕੱਠ ਹੁੰਦੇ ਹਨ। ਸਵਾਮੀ ਰਾਮ ਤੀਰਥ, ਵਿਵੇਕਾ ਨੰਦ, ਮਹੇਸ਼ ਯੋਗੀ ਤੇ ਆਚਾਰੀਆ ਰਜਨੀਸ਼ ਦੀ ਤਰ੍ਹਾਂ ਇਨ੍ਹਾਂ ਦੀ ਕੋਈ ਵਿਆਪਕ ਪਹਿਚਾਣ ਨਹੀਂ ਹੈ। ਗੁਰਬਾਣੀ ਵਿਚਲੀਆਂ ਸੰਤ-ਉਪਮਾ ਦੀਆਂ ਪੰਗਤੀਆਂ ਨੂੰ ਗਾਇਨ ਕਰਨ ਜਾਂ ਵਿਆਖਿਆ ਕਰਨ ਤਕ ਹੀ ਇਨ੍ਹਾਂ ਦਾ ਪ੍ਰਚਾਰ ਸੀਮਿਤ ਹੈ ਔਰ ਗੁਰਬਾਣੀ ਜਿਸ ਸੰਤ ਸੁਭਾ ਦੀ ਉਪਮਾ ਕਰਦੀ

ਹੈ, ਅਪ੍ਰਤੱਖ ਰੂਪ ਵਿਚ ਉਹ ਸੰਤ ਇਹ ਆਪ ਹੀ ਹੁੰਦੇ ਹਨ। ਅਧਿਕਤਰ ਇਕੱਠੀਆਂ ਹੋਣ ਵਾਲੀਆਂ ਸੰਗਤਾਂ ਵੀ ਸੀਮਿਤ ਸਰੋਤ-ਧਾਰਨੀ ਹੁੰਦੀਆਂ ਹਨ ਔਰ ਉਹ ਆਪਣੀਆਂ ਕਾਮਨਾਵਾਂ ਦੀ ਪੂਰਤੀ ਇਨ੍ਹਾਂ ਸੰਤਾਂ ਵਿਚ ਵੇਖਦੀਆਂ ਹਨ। ਬਹੁਤ ਸਾਰਿਆਂ ਦਾ ਕੀਰਤਨੀ ਅੰਦਾਜ਼ ਢੋਲਕ ਤੇ ਚਿਮਟਿਆਂ 'ਤੇ ਹੀ ਖੜਾ ਹੈ ਜੋ ਆਮ ਸੰਗਤਾਂ ਨੂੰ ਬਹੁਤਾ ਪ੍ਰਭਾਵਤ ਕਰਦਾ ਹੈ। ਗੁਰਬਾਣੀ ਚਿੰਤਨ, ਉਸ ਦੀ ਦਿਸ਼ਾ-ਸੇਧ ਤੋਂ ਬਹੁਤੇ ਵਾਂਝੇ ਹਨ। ਕਰਾਮਾਤੀ ਗੱਲਾਂ ਕਰ ਕੇ, ਆਪਣਾ ਤੇ ਪਿਛੋਕੜ ਦਾ ਪ੍ਰਭਾਵ ਪਾਉਣਾ ਹੁੰਦਾ ਹੈ। ਸਰੀਰਕ ਤਲ 'ਤੇ ਜੀਵਣ ਵਾਲਿਆਂ ਨੂੰ ਇਹ ਕਰਮ-ਕਾਂਡ ਦਾ ਜਾਲ ਜ਼ਿਆਦਾ ਪ੍ਰਭਾਵਤ ਕਰਦਾ ਹੈ। ਧਿਆਨ-ਸਾਧਨਾ, ਨਾਮ-ਅਭਿਆਸ, ਅਧਿਆਤਮਕ ਅਵਸਥਾਵਾਂ ਦੀ ਜਾਣਕਾਰੀ ਦੇਣੀ, ਇਨ੍ਹਾਂ ਦੀ ਸੋਚ ਸਮਝ ਤੋਂ ਪਰੇ ਹੁੰਦੀ ਹੈ। ਬ੍ਰਾਹਮਣ ਦੇ ਕਰਮ-ਕਾਂਡ ਨਾਲ ਜੋ ਵਿਚਾਰਕ ਸੰਘਰਸ਼, ਧੰਨ ਗੁਰੂ ਨਾਨਕ ਦੇਵ ਜੀ ਨੇ ਚਲਾਇਆ ਸੀ, ਬਿਪ੍ਰ ਰੀਤੀ ਨੂੰ ਅੱਡ ਕਰ ਕੇ ਗੁਰੂ ਗੋਬਿੰਦ ਸਿੰਘ ਨੇ ਸੱਚ ਤੇ ਸ਼ੁੱਧਤਾ ਤੇ ਜੋ ਖ਼ਾਲਸਾ ਪੰਥ ਖੜਾ ਕੀਤਾ ਸੀ, ਉਸ ਤੋਂ ਇਹ ਸਭ ਕੁਝ ਅੱਡਰਾ ਚੱਲਦਾ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਵਿਅਰਥ ਦੇ ਕਰਮ-ਕਾਂਡ ਤੇ ਜ਼ਾਤ-ਪਾਤ ਤੋਂ ਨਿਆਰਾ ਖ਼ਾਲਸਾ ਸਾਜਿਆ ਸੀ, ਗੁਰਵਾਕ ਅਨੁਸਾਰ :

**ਜਬ ਲਗ ਖ਼ਾਲਸਾ ਰਹੇ ਨਿਆਰਾ॥**
**ਤਬ ਲਗ ਤੇਜ ਦੀਓ ਮੈਂ ਸਾਰਾ॥** *(ਸਰਬ ਲੋਹ ਗ੍ਰੰਥ)*

ਪਰ ਇਨ੍ਹਾਂ ਦਾ ਪ੍ਰਚਾਰ ਇਸ ਸਿਧਾਂਤ ਤੋਂ ਹੀ ਨਿਆਰਾ ਹੈ। ਇਸ ਵਾਸਤੇ ਇਹ ਹੁਣ ਗੁਰਮਤਿ ਤੋਂ ਨਿਆਰੇ ਦਿਖਾਈ ਦਿੰਦੇ ਹਨ। ਭਜਨੀਕ ਮਹਾਪੁਰਸ਼ ਗੁੰਮਨਾਮ ਹਨ। ਉਹ ਸਾਧ ਜ਼ਿਆਦਾ ਕਾਮਯਾਬ ਹਨ, ਜੋ ਕਾਮਨਾਵਾਂ ਦੀ ਪੂਰਤੀ ਕਰਨ ਦੇ ਦਾਅਵੇ ਕਰਦੇ ਹਨ ਜਾਂ ਉਨ੍ਹਾਂ ਦੇ ਇਲਾਕੇ ਦੀ ਸੰਗਤ ਜ਼ਿਆਦਾ ਤਾਦਾਦ ਵਿਚ ਹੋਵੇ। ਕਰੀਬਨ ਕਰੀਬਨ ਆਪਣੇ ਆਪ ਨੂੰ ਗੁਰੂ ਜੈਸਾ ਪ੍ਰਗਟ ਕਰਨ ਦੀ ਕੋਸ਼ਿਸ਼ ਕਰਦੇ ਹਨ, ਭਾਵੇਂ ਉਹ ਆਪਣੀ ਜ਼ਬਾਨ ਨਾਲ ਇਸ ਤਰ੍ਹਾਂ ਨਹੀਂ ਆਖਦੇ। ਗੁਰਮਤਿ ਦੀ ਸੀਮਿਤ ਸੋਚਣੀ ਹੋਣ ਕਰਕੇ ਇਨ੍ਹਾਂ ਦਾ ਪ੍ਰਭਾਵ ਸੰਗਤਾਂ ਜ਼ਿਆਦਾ ਕਬੂਲਦੀਆਂ ਹਨ। ਕਥਨੀ ਵਿਚ ਆਪਣੇ ਆਪ ਨੂੰ ਤਿਆਗੀ ਦੱਸਦੇ ਹੋਏ, ਗ੍ਰਿਹਸਥੀਆਂ ਨਾਲੋਂ ਵੱਧ ਦੁਨਿਆਵੀ ਪਕੜ ਰੱਖਦੇ ਹਨ। ਸੰਗਤਾਂ ਦੇ ਬਹੁਤੇ ਪ੍ਰਭਾਵ ਕਰਕੇ ਪ੍ਰਬੰਧਕ ਵੀ ਖ਼ਾਮੋਸ਼ ਰਹਿੰਦੇ ਹਨ। ਇਸ ਤਰ੍ਹਾਂ ਦੇਹਧਾਰੀ ਗੁਰੂਆਂ ਦਾ ਪ੍ਰਚਾਰ ਅਧਿਕ ਹੁੰਦਾ ਹੈ, ਸ਼ਬਦ ਗੁਰੂ ਦੀ ਸਿਰਫ਼ ਆੜ ਹੀ ਲਈ ਜਾਂਦੀ ਹੈ। ਦੇਸ਼ ਵਿਦੇਸ਼ ਦੀਆਂ ਸੰਗਤਾਂ ਇਸ ਭਰਮ-ਜਾਲ ਵਿਚ ਫਸੀਆਂ ਹੋਈਆਂ ਹਨ। ਇਸ ਭਰਮ-ਜਾਲ ਦਾ ਪ੍ਰਭਾਵ ਵਿਆਪਕ ਤੌਰ 'ਤੇ ਵਧਦਾ ਜਾ ਰਿਹਾ ਹੈ।

*(ਅ) ਰਾਗੀ ਪ੍ਰਚਾਰਕ ਸ਼੍ਰੇਣੀ*

ਚਾਰ ਦਹਾਕਿਆਂ ਤੋਂ ਜੋ ਰਾਗੀ ਸਿੰਘ ਨਵੇਂ ਤਿਆਰ ਹੋ ਕੇ ਇਸ ਪ੍ਰਵਾਰ ਵਿਚ ਆਏ ਹਨ, ਅਧਿਕਤਰ ਕਿਰਤ ਸਮਝ ਕੇ ਹੀ ਆਏ ਹਨ। ਨਿਰਧਨਤਾ, ਅਨਪੜ੍ਹਤਾ ਤੇ ਸਮਾਜਕ ਮਜਬੂਰੀਆਂ ਨੇ ਇਨ੍ਹਾਂ ਨੂੰ ਇਸ ਕਿੱਤੇ ਵਿਚ ਪਾਇਆ ਹੈ। ਵਿਦੇਸ਼ਾਂ ਵਿਚ ਆ ਕੇ ਜਦ ਹੋਰ ਕਿੱਤੇ ਵਿਚ ਇਨ੍ਹਾਂ ਨੂੰ ਆਰਥਕ ਲਾਭ ਵੱਧ ਦਿਖਾਈ ਦਿੰਦਾ ਹੈ ਤਾਂ ਉਹ ਕੀਰਤਨ ਦੇ ਕਿੱਤੇ ਨੂੰ ਛੱਡ ਦਿੰਦੇ ਹਨ। ਇਸ ਤੋਂ ਇਹ ਜ਼ਾਹਰ ਹੁੰਦਾ ਹੈ ਕਿ ਇਸ ਕਿੱਤੇ ਵਿਚ ਆਉਣਾ ਇਨ੍ਹਾਂ ਦੀ ਮਜਬੂਰੀ ਸੀ। ਕੁਛ ਨਾਮਵਰ ਕੀਰਤਨੀਆਂ ਨੂੰ ਛੱਡ, ਕੀਰਤਨ ਦੇ ਰਾਹੀਂ ਗੁਰਮਤਿ ਦਾ ਕੋਈ ਵਿਸ਼ੇਸ਼ ਪ੍ਰਚਾਰ ਹੁੰਦਾ ਦਿਖਾਈ ਨਹੀਂ ਦਿੰਦਾ, ਭਾਵੇਂ ਈਸ਼ਵਰ ਪ੍ਰਾਪਤੀ ਦਾ ਮੁੱਖ ਸਾਧਨ ਕੀਰਤਨ ਹੀ ਹੈ। ਚੰਗਾ ਚੋਖਾ ਕਿਰਾਇਆ ਖ਼ਰਚ ਕਰ ਕੇ ਜਦ ਕੀਰਤਨੀ ਜਥੇ ਇਥੇ ਪੁੱਜਦੇ ਹਨ ਤਾਂ ਪ੍ਰਥਮ ਰੂਪ ਵਿਚ ਇਨ੍ਹਾਂ ਨੂੰ ਮਾਯੂਸੀ ਦਾ ਸਾਹਮਣਾ ਕਰਨਾ ਪੈਂਦਾ ਹੈ। ਆਰਥਕ ਲਾਭ ਲਈ ਆਏ ਇਹ ਲੋਗ ਆਰਥਕ ਹਾਨੀ ਸਮਝਣ ਲੱਗ ਪੈਂਦੇ ਹਨ। ਇਨ੍ਹਾਂ ਦੀ ਦੀਨ ਦਸ਼ਾ ਕਰਕੇ, ਪ੍ਰਬੰਧਕ ਹਰ ਤਰ੍ਹਾਂ ਦਾ ਦਬਾਓ ਪਾ ਕੇ, ਉਨ੍ਹਾਂ ਸੇਵਾਵਾਂ ਵਿਚ ਇਨ੍ਹਾਂ ਨੂੰ ਜੋੜਦੇ ਹਨ, ਜੋ ਇਨ੍ਹਾਂ ਦੇ ਦਾਇਰੇ ਵਿਚ ਨਹੀਂ ਹੁੰਦੀਆਂ। ਇਸ ਤਰ੍ਹਾਂ ਇਥੋਂ ਇਨ੍ਹਾਂ ਨੂੰ ਆਪਣੀਆਂ ਮਜਬੂਰੀਆਂ ਭਾਸਦੀਆਂ ਹਨ। ਜਦ ਵੀ ਇਸ ਜਾਲ ਨੂੰ ਤੋੜਨ ਦਾ ਮੌਕਾ ਮਿਲਦਾ ਹੈ ਤਾਂ ਆਰਥਕ ਲਾਭ ਲਈ ਕੋਈ ਹੋਰ ਕਿੱਤਾ ਅਪਣਾਅ ਲੈਂਦੇ ਹਨ। ਅੱਜ ਪੱਕੇ ਤੌਰ 'ਤੇ ਰਹਿਣ ਵਾਲੇ ਬਹੁਤੇ ਕੀਰਤਨੀਏ ਇਸ ਕਿੱਤੇ ਨੂੰ ਛੱਡ ਬੈਠੇ ਹਨ। ਨਵੇਂ ਆ ਰਹੇ ਵੀ ਇਸੇ ਪ੍ਰਵਾਹ ਦਾ ਅੰਗ ਹਨ। ਨਾਮਵਰ ਜਥੇ ਵੀ ਇਥੇ ਟੁੱਟਦੇ ਦੇਖੇ ਗਏ ਹਨ ਔਰ ਹੋਰ ਕਿੱਤਿਆਂ ਦੀ ਤਰਫ਼ ਰਾਗ਼ਬ ਹੋਏ ਹਨ। ਸਿਰਫ਼ ਵਕਤੀ ਤੌਰ 'ਤੇ ਹੀ ਇਹ ਗੁਰਦਵਾਰਿਆਂ ਵਿਚ ਕੀਰਤਨ ਦੀ ਲੋੜ ਨੂੰ ਪੂਰਾ ਕਰਦੇ ਹਨ ਪਰ ਇਨ੍ਹਾਂ ਦਾ ਲਾਭ ਨਾਮ-ਮਾਤਰ ਹੈ। ਹਾਂ, ਕੁਛ ਨਾਮਵਰ ਜਥਿਆਂ ਰਾਹੀਂ ਵਿਸ਼ਾਲ ਪੱਧਰ 'ਤੇ ਕੀਤੇ ਕੀਰਤਨ ਦਰਬਾਰਾਂ ਦਾ ਵਕਤੀ ਅਸਰ ਦੇਖਿਆ ਗਿਆ ਹੈ, ਪਰ ਇਸ ਤੋਂ ਕੋਈ ਗੁਰਮਤਿ ਦੀ ਸੇਧ ਰੌਸ਼ਨੀ ਫੈਲੀ ਹੋਵੇ, ਅਜੇ ਇਸ ਦੀ ਉਡੀਕ ਹੈ।

# 4

# ਗੁਰਦਵਾਰਾ ਪ੍ਰਬੰਧ ਅਤੇ ਪ੍ਰਚਾਰਕ ਸ਼੍ਰੇਣੀ ਲਈ ਦਿਸ਼ਾ-ਸੇਧ

ਜੀਵਨ ਭਰ ਇਸ ਧਾਰਮਿਕ ਜਗਤ ਵਿਚ ਵਿਚਰ ਕੇ ਜੋ ਅਨੁਭਵ ਹੋਇਆ ਹੈ, ਉਸ ਨੂੰ ਮੈਂ ਇਸ ਲੇਖਣੀ ਰਾਹੀਂ ਗੁਰਮਤਿ-ਹਿਤੈਸ਼ੀਆਂ ਦੇ ਸਾਹਮਣੇ ਰੱਖ ਰਿਹਾ ਹਾਂ ਤਾਂਕਿ ਕੋਈ ਦਿਸ਼ਾ-ਸੇਧ ਅਪਣਾਈ ਜਾਵੇ ਅਤੇ ਗੁਰਬਾਣੀ ਨੂੰ ਸਮੁੱਚੇ ਸੰਸਾਰ ਦੇ ਕੰਨਾਂ ਤਕ ਪਹੁੰਚਾਇਆ ਜਾ ਸਕੇ, ਸਮੂਹ ਜਗਤ ਇਸ ਖੁਨਕ ਨਾਮ ਖ਼ੁਦਾਏ ਤੋਂ ਲਾਭਵੰਤ ਹੋ ਸਕੇ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਨਾਲ ਜੋ ਨਾਮ-ਸਿਮਰਨ-ਮਹਿਮਾ ਦਾ ਸੂਰਜ ਉਦੈ ਹੋਇਆ ਸੀ, ਉਸ ਅੱਗੇ ਪਾਈਆਂ ਕਾਲੀਆਂ ਬੱਦਲੀਆਂ ਨੂੰ ਛਾਂਟਿਆ ਜਾਵੇ, ਤਾਂ ਜੁ ਗੁਰਮਤਿ ਦੀ ਰੌਸ਼ਨੀ ਨੂੰ ਮੰਜ਼ਰੇ-ਆਮ ਕੀਤਾ ਜਾ ਸਕੇ।

ਧਰਮ ਵਿਅਕਤੀਗਤ ਰਸਦਾਇਕ ਸੰਪਦਾ ਹੈ। ਅਗਰ ਕੋਈ ਇਕ, ਇਸ ਪਰਮ ਰਸ ਨੂੰ ਪ੍ਰਾਪਤ ਕਰ ਲਵੇ ਤਾਂ ਉਹ ਇਸ ਰਸ ਦੀ ਤਰਫ਼ ਚੱਲਣ ਦੇ ਇਸ਼ਾਰੇ ਤਾਂ ਕਰ ਸਕਦਾ ਹੈ, ਪਰ ਉਸ ਰਸ ਨੂੰ ਪ੍ਰਤੱਖ ਨਹੀਂ ਕਰ ਸਕਦਾ। ਉਹ ਅਗਾਧ ਬੋਧ ਬਿਸਮਾਦੀ ਅਵਸਥਾ ਹੈ। ਸ਼ਬਦ ਪ੍ਰਮਾਣ ਦੁਆਰਾ ਹੀ ਥੋੜ੍ਹਾ ਸੰਕੇਤ ਕੀਤਾ ਜਾ ਸਕਦਾ ਹੈ ਅਤੇ ਉਹ ਸੰਕੇਤ ਵੀ ਗੁੰਗੇ ਦੀ ਆਵਾਜ਼ ਤੋਂ ਜ਼ਿਆਦਾ ਨਹੀਂ ਹੋ ਸਕਦਾ।

**ਬਿਸਮ ਬਿਸਮ ਬਿਸਮ ਹੀ ਭਈ ਹੈ ਲਾਲ ਗੁਲਾਲ ਰੰਗਾਰੈ ॥**
**ਕਹੁ ਨਾਨਕ ਸੰਤਨ ਰਸੁ ਆਈ ਹੈ ਜਿਉ ਚਾਖਿ ਗੂੰਗਾ ਮੁਸਕਾਰੈ ॥**

*(ਕਾਨੜਾ ਮ: ੫, ਪੰਨਾ 1302)*

ਇਸ ਅਗੰਮੀ ਰਸ ਨੂੰ ਪ੍ਰਾਪਤ ਕਰ ਕੇ ਵੰਡਣ ਦਾ ਚਾਉ, ਦਇਆ-ਵੱਸ ਹੋ ਕੇ ਪੈਦਾ ਹੋ ਜਾਂਦਾ ਹੈ ਜਦ ਕਿ ਜਗਤ ਦਾ ਧਨ ਪ੍ਰਾਪਤ ਹੋਵੇ ਤਾਂ ਸ਼ੂਮ ਬਿਰਤੀਆਂ ਪੈਦਾ ਹੁੰਦੀਆਂ ਹਨ। ਲੇਕਿਨ ਨਾਮ-ਧਨ ਉਹ ਪਰਮ ਧਨ ਹੈ, ਜਿਸ ਨਾਲ ਖੁੱਲ੍ਹ-ਦਿਲੀਆਂ ਜਨਮ ਲੈਂਦੀਆਂ ਹਨ ਤੇ ਵੰਡਣ ਨੂੰ ਨਾਮ-ਰਸਿਕ ਤਤਪਰ ਹੋ ਜਾਂਦਾ ਹੈ।

ਜਿਵੇਂ ਅੱਜ ਵਿਗਿਆਨ ਸਰੀਰਕ ਇੰਦ੍ਰਿਆਂ ਨੂੰ ਬਦਲਣ (Transplant) ਵਿਚ ਸਫਲ ਹੋਇਆ ਹੈ; ਅੱਖਾਂ, ਗੁਰਦੇ, ਇਕ ਸਰੀਰ ਦਾ ਖ਼ੂਨ ਦੂਸਰੇ ਲੋੜਵੰਦ ਸਰੀਰ ਵਿਚ ਪਾ ਕੇ, ਉਸ ਨੂੰ ਚੱਲਣ ਯੋਗ ਬਣਾ ਦਿੱਤਾ ਜਾਂਦਾ ਹੈ, ਇਸੇ ਤਰ੍ਹਾਂ ਅਵਤਾਰੀ ਪੁਰਸ਼ ਆਪਣਾ ਆਤਮ-ਅਨੁਭਵ ਯੋਗ ਹਿਰਦਿਆਂ ਵਿਚ ਬਦਲ ਦਿੰਦੇ ਰਹੇ ਹਨ, ਜਿਵੇਂ ਗੁਰੂ ਨਾਨਕ ਦੇਵ ਜੀ ਨੇ ਆਪਣਾ ਸਾਰਾ ਆਤਮ-ਅਨੁਭਵ ਭਾਈ ਲਹਿਣੇ ਵਿਚ ਉਡੇਲ ਦਿੱਤਾ ਸੀ। ਇਸੇ ਤਰ੍ਹਾਂ ਯਕੇਬਾਦਦੀਗਰੇ ਲੰਬੇ ਸਮੇਂ ਤਕ ਸੰਸਾਰ ਨੂੰ ਆਤਮ ਲਾਭ ਪਹੁੰਚਾਇਆ ਜਾ ਸਕੇ, ਗੁਰੂ ਨਾਨਕ ਦੇਵ ਜੀ ਨੇ ਆਪਣੀ ਜੋਤ ਦੇ ਦਸ ਸਰੂਪ ਧਾਰਨ ਕੀਤੇ ਅਤੇ ਬੱਦਲ ਬਣ ਕੇ ਆਤਮ-ਗਿਆਨੀ ਵਰਸ਼ਾ ਕਰਦੇ ਰਹੇ। ਫਿਰ ਆਤਮ-ਰਸ ਤੇ ਗਿਆਨ ਦਾ ਸਾਗਰ ਧੰਨ ਗੁਰੂ ਗ੍ਰੰਥ ਸਾਹਿਬ ਮਹਾਰਾਜ ਨੂੰ ਬਣਾ ਦਿੱਤਾ। ਇਸੇ ਹੀ ਮਹਾਨ ਸਾਗਰ ਵਿਚੋਂ ਛੋਟੇ ਵੱਡੇ ਬੱਦਲ ਉੱਠ ਕੇ ਵਰਸ਼ਾ ਕਰਦੇ ਰਹੇ ਤੇ ਕਰ ਰਹੇ ਹਨ। ਵਿਆਪਕ ਰੂਪ ਵਿਚ ਮਨੁੱਖੀ ਹਿਰਦਿਆਂ ਦੀ ਧਰਤੀ ਸਰਸਬਜ਼ ਸ਼ਾਦਾਬ ਹੋ ਸਕੇ, ਗੁਰਦਵਾਰਿਆਂ ਦੀ ਵਿਆਪਕ ਰੂਪ ਵਿਚ ਬਣਤਰ ਹੋਈ। ਇਸ ਰਸ ਨੂੰ ਵੰਡਣ ਲਈ ਪ੍ਰਬੰਧਕੀ ਢਾਂਚਾ ਤੇ ਪ੍ਰਚਾਰਕ ਸ਼੍ਰੇਣੀ ਅੱਗੇ ਆਈ। ਗੁਰਮਤਿ ਦੇ ਆਦਿ ਕਾਲ ਵਿਚ ਉਦਾਸੀ ਸਾਧੂਆਂ ਤੋਂ ਇਹ ਰਸ ਵੰਡਣਾ ਆਰੰਭ ਹੋਇਆ। ਅੱਗੇ ਚੱਲ ਕੇ ਇਨ੍ਹਾਂ ਉਦਾਸੀਆਂ ਦੁਆਰਾ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼, ਪੂਰੇ ਭਾਰਤ ਤੋਂ ਇਲਾਵਾ ਕਾਬਲ ਕੰਧਾਰ ਤਕ ਵਿਆਪਕ ਰੂਪ ਵਿਚ ਹੋਇਆ। ਜਿਥੇ ਜਿਥੇ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਆਪਣੇ ਮੁਬਾਰਕ ਚਰਨ ਪਾਏ, ਉਥੇ ਉਥੇ ਗੁਰੂ ਨਾਨਕ ਬਾਣੀ ਦੇ ਸਦੀਵੀ ਝਰਨੇ ਇਨ੍ਹਾਂ ਉਦਾਸੀਆਂ ਦੀ ਰਾਹੀਂ ਚੱਲਦੇ ਰਹੇ। ਨਾਨਕਪੰਥੀ ਚਹੁੰ ਕੁੰਟਾਂ ਵਿਚ ਫੈਲੇ ਹੋਏ ਸਨ। ਗੁਰੂ ਅਮਰਦਾਸ ਜੀ ਮਹਾਰਾਜ ਨੇ ਗੁਰਮਤਿ ਪ੍ਰਚਾਰ ਹਿਤ ਮਸੰਦਾਂ ਦੀ ਅਸਥਾਪਨਾ ਕੀਤੀ, ਪਰ ਇਹ ਥੋੜ੍ਹਾ ਸਮਾਂ ਚੱਲ ਕੇ ਭ੍ਰਿਸ਼ਟ ਹੋ ਗਏ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਇਸ ਪ੍ਰਥਾ ਨੂੰ ਮੁਕੰਮਲ ਤੌਰ 'ਤੇ ਖ਼ਤਮ ਕਰ ਦਿੱਤਾ, ਲੇਕਿਨ ਉਨ੍ਹਾਂ ਦੀ ਪ੍ਰੇਰਨਾ ਤੇ ਬਖ਼ਸ਼ਿਸ਼ ਨਾਲ ਨਿਰਮਲਿਆਂ ਦੀ ਸੰਪ੍ਰਦਾ ਨੇ ਜਨਮ ਲਿਆ। ਇਹ ਸੰਸਕ੍ਰਿਤ, ਅਰਬੀ, ਫ਼ਾਰਸੀ ਭਾਸ਼ਾਵਾਂ ਦੇ ਗਿਆਤਾ ਤਾਂ ਹੁੰਦੇ ਹੀ ਸਨ, ਭਾਰਤ ਦੀਆਂ ਖੇਤਰੀ ਭਾਸ਼ਾਵਾਂ ਵਿਚ ਵੀ ਨਿਪੁੰਨ ਸਨ। ਇਨ੍ਹਾਂ ਦੇ ਰਾਹੀਂ ਗੁਰਬਾਣੀ ਦਾ ਗਿਆਨ ਚਹੁੰ ਕੁੰਟਾਂ ਵਿਚ ਵਧਣ ਫੁੱਲਣ ਲੱਗਿਆ। ਉਦਾਸੀਆਂ ਤੇ ਨਿਰਮਲਿਆਂ ਦੇ ਗੁਰਦਵਾਰੇ ਪੂਰੇ ਭਾਰਤ ਤੋਂ ਇਲਾਵਾ ਲੰਕਾ, ਤਿੱਬਤ, ਭੂਟਾਨ, ਬਰਮਾ ਤੇ ਅਫ਼ਗ਼ਾਨਿਸਤਾਨ ਵਿਚ ਫੈਲੇ ਹੋਏ ਸਨ। ਪ੍ਰਬੰਧਕੀ ਤੇ ਪ੍ਰਚਾਰਕ ਢਾਂਚਾ ਇਨ੍ਹਾਂ ਦੇ ਕੋਲ ਸੀ। ਕੋਈ ਦੋ ਫ਼ੀ ਸਦੀ ਉਦਾਸੀ, ਵੀਹਵੀਂ ਸਦੀ ਤਕ ਪਹੁੰਚਦਿਆਂ ਪਹੁੰਚਦਿਆਂ ਮਾਇਆ

ਦੀ ਲਪੇਟ ਵਿਚ ਆਏ ਅਤੇ ਗੁਰਮਤਿ ਸ਼ਕਤੀ ਦਾ ਦੁਰਉਪਯੋਗ ਕਰਨ ਲੱਗ ਪਏ। ਮਹੰਤ ਨਰੈਣ ਦਾਸ, ਨਨਕਾਣਾ ਸਾਹਿਬ ਦਾ ਮੁਖੀਆ, ਖ਼ਾਸ ਤੌਰ 'ਤੇ ਭ੍ਰਿਸ਼ਟ ਹੋਣ ਵਾਲਿਆਂ ਦਾ ਮੋਢੀ ਸੀ। ਪੰਥ-ਦਰਦੀਆਂ ਦੀ ਸੋਚਣੀ ਨੇ ਗੁਰਮਤਿ ਪ੍ਰਚਾਰ ਹਿਤ ਸੋਚਣਾ ਆਰੰਭ ਕੀਤਾ। ਜਿਸ ਅਨੁਸਾਰ ਮਹੰਤ ਨਰੈਣ ਦਾਸ ਦੇ ਕਬਜ਼ੇ ਵਿਚੋਂ ਨਨਕਾਣਾ ਸਾਹਿਬ ਨੂੰ ਛੁਡਾਉਣਾ ਸੀ। ਪੰਥ-ਦਰਦੀ ਇਸ ਕਾਰਜ ਵਿਚ ਸਫਲ ਹੋਏ। ਕਾਨੂੰਨੀ ਤੌਰ 'ਤੇ ਸਾਰੇ ਗੁਰਦਵਾਰੇ, ਜੋ ਅਧਿਕਤਰ ਇਤਿਹਾਸਕ ਅਸਥਾਨ ਸਨ, ਉਦਾਸੀਆਂ ਤੇ ਨਿਰਮਲਿਆਂ ਪਾਸੋਂ ਲੈ ਲਏ ਗਏ। ਇਸ ਤਰ੍ਹਾਂ ਪ੍ਰਬੰਧਕੀ ਤੇ ਪ੍ਰਚਾਰਕ ਨਿਜ਼ਾਮ ਪੰਥ-ਹਿਤੈਸ਼ੀਆਂ ਦੇ ਹੱਥ ਵਿਚ ਆ ਗਿਆ।

## ਉਦਾਸੀਨ ਨਿਰਮਲੇ ਤੇ ਪੰਥਕ ਹਿਤੈਸ਼ੀਆਂ ਦੇ ਪ੍ਰਬੰਧਕੀ ਢਾਂਚੇ ਦੀ ਤੁਲਨਾਤਮਕ ਵਿਆਖਿਆ

ਉਦਾਸੀਨ ਤੇ ਨਿਰਮਲਿਆਂ ਵਿਚ ਸਿਰਫ਼ ਦੋ ਫ਼ੀ ਸਦੀ ਭ੍ਰਿਸ਼ਟ ਸਨ, ਬਾਕੀਆਂ ਨੇ ਬੜੇ ਸੁੰਦਰ ਢੰਗ ਨਾਲ ਗੁਰਮਤਿ ਦਾ ਪ੍ਰਚਾਰ ਚਲਾਇਆ ਹੋਇਆ ਸੀ। ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ, ਦਸਮ ਗ੍ਰੰਥ ਦੀ ਕਥਾ ਤੇ ਸ਼ਾਮ ਨੂੰ ਗੁਰ ਪ੍ਰਤਾਪ ਸੂਰਜ ਪ੍ਰਕਾਸ਼ ਦੀ ਕਥਾ ਆਰੰਭ ਕੀਤੀ ਹੋਈ ਸੀ। ਗੁਰਮਤਿ ਜਾਣਕਾਰੀ ਵਿਚ ਵਾਧਾ ਹੁੰਦਾ ਰਹਿੰਦਾ ਸੀ। ਇਨ੍ਹਾਂ ਦੇ ਤਿਆਗੀ ਸੰਤ ਬਾਣੇ ਦਾ ਵੀ ਆਮ ਲੋਗਾਂ 'ਤੇ ਚੰਗਾ ਪ੍ਰਭਾਵ ਪੈਂਦਾ ਸੀ। ਇਨ੍ਹਾਂ ਵਿਚੋਂ ਬਹੁਤਾਤ ਵਿਚ ਗ੍ਰਿਹਸਥੀ ਨਹੀਂ ਸਨ, ਜਿਸ ਕਰਕੇ ਇਨ੍ਹਾਂ ਦੀਆਂ ਦੁਨਿਆਵੀ ਲੋੜਾਂ ਵੀ ਸੀਮਿਤ ਸਨ। ਆਦਿ ਕਾਲ ਤੋਂ ਮਨੁੱਖਾਂ ਦੀ ਹਰ ਸ਼੍ਰੇਣੀ 'ਤੇ ਤਿਆਗੀ, ਵੈਰਾਗੀ ਤੇ ਸੀਮਿਤ ਲੋੜਾਂ ਰੱਖਣ ਵਾਲਿਆਂ ਦਾ ਹੀ ਪ੍ਰਭਾਵ ਪੈਂਦਾ ਰਿਹਾ ਹੈ। ਸੰਨਿਆਸੀਆਂ ਤੇ ਵੈਰਾਗੀਆਂ ਦੀ ਰਾਹੀਂ ਵੇਦਕ ਧਰਮ ਚਹੁੰ ਕੁੰਟਾਂ ਵਿਚ ਫੈਲਿਆ। ਬੋਧੀ ਭਿਕਸ਼ੂਆਂ ਦੀ ਰਾਹੀਂ ਭਾਰਤ ਦੀ ਸੀਮਾ ਨੂੰ ਟੱਪ, ਮਹਾਤਮਾ ਬੁੱਧ ਦੇ ਵਿਚਾਰਾਂ ਦਾ ਪ੍ਰਚਾਰ ਹੋਇਆ। ਇਨ੍ਹਾਂ ਬੋਧੀ ਭਿਕਸ਼ੂਆਂ ਨੇ ਮਹਾਤਮਾ ਬੁੱਧ ਨੂੰ ਏਸ਼ੀਆ ਦਾ ਚਾਨਣ ਬਣਾ ਦਿੱਤਾ। ਇਸਲਾਮ ਬਾਰੇ ਭਾਵੇਂ ਇਹ ਕਹਾਵਤ ਪ੍ਰਚਲਤ ਹੈ ਕਿ ਇਹ ਤਲਵਾਰ ਦੇ ਜ਼ੋਰ ਨਾਲ ਫੈਲਿਆ, ਪਰ ਸੱਚਾਈ ਇਹ ਵੀ ਨਾਲ ਹੈ ਕਿ ਇਸਲਾਮ ਦੇ ਸਿਧਾਂਤਕ ਨੁਕਤਿਆਂ ਨੂੰ ਸੂਫ਼ੀ ਫ਼ਕੀਰਾਂ ਨੇ ਫੈਲਾਇਆ। ਤਲਵਾਰ ਦੇ ਜ਼ੋਰ ਨਾਲ ਕੋਈ ਮਜਬੂਰ ਹੋ ਕੇ ਹੀ ਇਸਲਾਮ ਕਬੂਲ ਕਰਦਾ ਸੀ, ਪਰ ਸੂਫ਼ੀ ਫ਼ਕੀਰਾਂ ਦੀ ਤਰਜ਼ੇ-ਜ਼ਿੰਦਗੀ ਤੇ ਪ੍ਰਚਾਰ ਤੋਂ ਲੋਕੀਂ ਖ਼ੁਸ਼ੀ ਨਾਲ ਇਸਲਾਮ ਕਬੂਲ ਕਰਦੇ ਸਨ। ਸੂਫ਼ੀ ਫ਼ਕੀਰਾਂ ਦੀ ਰਹਿਣੀ-ਬਹਿਣੀ

ਤੇ ਕਥਨੀ ਚੰਗੀ ਪ੍ਰਭਾਵਸ਼ਾਲੀ ਸੀ। ਈਰਾਨ, ਅਫ਼ਗ਼ਾਨਿਸਤਾਨ ਤੇ ਰੂਸ ਦਾ ਇਲਾਕਾ ਤੇ ਫਿਰ ਹਿੰਦੁਸਤਾਨ, ਅਧਿਕਤਰ ਸੂਫ਼ੀ ਫ਼ਕੀਰਾਂ ਦੇ ਪ੍ਰਚਾਰ ਹੇਠ ਆ ਕੇ ਮੁਸਲਮਾਨ ਬਣਿਆ। ਮੁਸਲਮਾਨ ਅੱਜ ਵੀ ਇਨ੍ਹਾਂ ਸੂਫ਼ੀ ਫ਼ਕੀਰਾਂ ਦੇ ਮਜ਼ਾਰਾਂ 'ਤੇ ਉਰਸ ਮਨਾਉਂਦੇ ਹਨ, ਸਾਰਾ ਅਹਿਲੇ ਇਸਲਾਮ ਇਨ੍ਹਾਂ ਫ਼ਕੀਰਾਂ ਤੋਂ ਪ੍ਰਭਾਵਤ ਹੈ। ਖ਼ੁਦਾ ਦੀ ਦਿਸ਼ਾ-ਸੇਧ ਮੁਸਲਮਾਨ ਇਨ੍ਹਾਂ ਤੋਂ ਲੈਂਦੇ ਹਨ। ਸਾਰਾ ਹਿੰਦੂ ਜਗਤ ਅੱਜ ਵੀ ਸੰਨਿਆਸੀ, ਬੈਰਾਗੀ, ਜੋਗੀਆਂ ਦੀ ਪਰਕਰਮਾ ਕਰਦਾ ਦਿਖਾਈ ਦੇ ਰਿਹਾ ਹੈ। ਬੁੱਧ ਧਰਮ ਦੀ ਛਾਪ ਲਾਮਿਆਂ ਤੇ ਭਿਕਸ਼ੂਆਂ 'ਤੇ ਅੱਜ ਵੀ ਪੂਰਨ ਤੌਰ 'ਤੇ ਬਣੀ ਹੋਈ ਹੈ। ਈਸਾਈ ਜਗਤ ਦੇ ਪਾਦਰੀ (ਮਿਸ਼ਨਰੀ) ਲੋਗਾਂ ਨੇ ਈਸਾਈਅਤ ਨੂੰ ਚਾਰ ਚੰਨ ਲਾਏ ਹਨ। ਵਿਸ਼ਵ-ਵਿਆਪੀ ਐਸੇ ਧਾਰਮਿਕ ਹਾਲਾਤ ਹੇਠ ਅਸੀਂ ਸਿਖ ਧਰਮ ਦੀ ਤੁਲਨਾਤਮਕ ਵਿਚਾਰ ਕਰਨੀ ਹੈ।

## ਸਿਖ ਧਰਮ ਦਾ ਪ੍ਰਬੰਧਕੀ ਢਾਂਚਾ ਤੇ ਪ੍ਰਚਾਰਕ ਸ਼੍ਰੇਣੀ

### 1. ਉਦਾਸੀ ਤੇ ਨਿਰਮਲੇ ਸਾਧੂ

ਪੁਰਾਣੇ ਉਦਾਸੀ ਤੇ ਨਿਰਮਲੇ ਸਾਧੂ ਸਮਾਜ ਨੂੰ ਲਾਂਭੇ ਕਰ ਕੇ ਅਸੀਂ ਇਹ ਸੋਚਿਆ ਸੀ ਕਿ ਗੁਰਮਤਿ ਦੀ ਰੌਸ਼ਨੀ ਨੂੰ ਜ਼ਮੀਨ ਤੋਂ ਫ਼ਲਕ ਤਕ ਲੈ ਜਾਵਾਂਗੇ, ਪਰ ਅਸੀਂ ਇਸ ਵਿਚ ਪੂਰਨ ਤੌਰ 'ਤੇ ਅਸਫਲ ਹੋਏ ਹਾਂ। ਫ਼ਕੀਰੀ ਲਿਬਾਸ ਦੇ ਰਹਿਣ ਸਹਿਣ ਤੋਂ ਸਮੁੱਚਾ ਮਨੁੱਖੀ ਸਮਾਜ ਪ੍ਰਭਾਵਤ ਰਿਹਾ ਹੈ। ਸਿਖ ਵੀ ਇਸ ਤੋਂ ਨਿਆਰੇ ਨਹੀਂ ਹਨ। ਨਵੇਂ ਰੂਪ ਵਿਚ ਉਦਾਸੀ ਤੇ ਨਿਰਮਲਿਆਂ ਤੋਂ ਵਧੇਰੇ ਸਾਧੂਆਂ ਦੇ ਡੇਰੇ ਆਲਮੇ ਵਜੂਦ ਵਿਚ ਆਏ ਹਨ। ਗੁਰੂ ਗ੍ਰੰਥ ਸਾਹਿਬ ਦੀ ਭਾਸ਼ਾ ਤੇ ਵਿਆਕਰਣ ਦੇ ਬੋਧ ਤੋਂ ਇਹ ਸਾਧੂ ਸਮਾਜ ਵਾਂਝਾ ਹੈ। ਸੰਸਕ੍ਰਿਤ, ਅਰਬੀ, ਫ਼ਾਰਸੀ ਵੀ ਇਨ੍ਹਾਂ ਨੇ ਨਹੀਂ ਪੜ੍ਹੀ। ਨਾਮ-ਰਸ ਦੀ ਸਾਧਨਾ ਵੀ ਸਿਰਫ਼ ਦਿਖਾਵਾ ਹੈ। ਰਸਿਕ ਤੇ ਨਾਮ-ਅਭਿਆਸੀਆਂ ਦੇ ਥਾਂ ਮੱਲ ਕੇ, ਆਪਣੇ ਧਾਰਮਿਕ ਪਹਿਰਾਵੇ ਦੇ ਪ੍ਰਭਾਵ ਨਾਲ, ਇਨ੍ਹਾਂ ਨੇ ਸੰਗਤਾਂ ਨੂੰ ਗੁਰਮਤਿ ਤੋਂ ਤੋੜ ਕੇ ਆਪਣੇ ਨਾਲ ਜੋੜਿਆ ਹੋਇਆ ਹੈ, ਵੱਖ ਵੱਖ ਮਰਿਆਦਾਵਾਂ ਰਾਹੀਂ ਕੌਮ ਨੂੰ ਧਾਰਮਿਕ ਤੌਰ 'ਤੇ ਖੇਰੂੰ ਖੇਰੂੰ ਕੀਤਾ ਹੋਇਆ ਹੈ। ਗੁਰਮਤਿ ਰਹਿਣੀ-ਬਹਿਣੀ ਵਿਚ ਨਿਪੁੰਨ ਤੇ ਰਸਿਕ ਸਾਧੂ ਨਾਮ-ਮਾਤਰ ਹਨ। ਕੁਲ ਮਿਲਾ ਕੇ ਅਸੀਂ ਉਸਾਰੂ, ਤਾਮੀਰੀ, ਬੁਨਿਆਦੀ ਤੇ ਆਦਿ ਤੋਂ ਚਲੇ ਆ ਰਹੇ ਸਾਧੂ ਸਮਾਜ ਨੂੰ ਖ਼ਤਮ ਕਰ ਕੇ ਨਵੇਂ ਸਾਧੂ ਸਮਾਜ ਨੂੰ ਜਨਮ ਦਿੱਤਾ ਹੈ, ਜੋ ਪੁਰਾਣੇ ਸਾਧੂ ਸਮਾਜ ਦੇ ਪਾਸਕੂ ਵੀ ਨਹੀਂ ਹੈ, ਪਰੰਤੂ ਇਨ੍ਹਾਂ ਵਿਚੋਂ ਕੁਝ ਗੁਰੂ ਗ੍ਰੰਥ ਸਾਹਿਬ ਦੇ ਮੁਕਾਬਲੇ

ਵਿਚ ਖ਼ੁਦ ਗੁਰੂ ਬਣਨ ਦਾ ਦਾਅਵਾ ਵੀ ਕਰ ਬੈਠੇ ਹਨ। ਕੁਲ ਮਿਲਾ ਕੇ ਗੁਰਮਤਿ ਉਸਾਰੀ ਦੀ ਵਿਉਂਤ ਇਨ੍ਹਾਂ ਦੇ ਆਸਰੇ ਸਿਰੇ ਨਹੀਂ ਚੜ੍ਹ ਸਕਦੀ। ਪੁਰਾਣੀ ਪਰੰਪਰਾ ਨੂੰ ਖ਼ਤਮ ਕਰ ਕੇ ਨਵੀਂ ਸਾਧੂ ਪਰੰਪਰਾ ਨੂੰ ਜਨਮ ਦੇਣ ਵਿਚ ਅਸੀਂ ਘਾਟੇ ਵਿਚ ਰਹੇ ਹਾਂ ਅਤੇ ਪਰਤੱਖ ਰੂਪ ਵਿਚ ਇਹ ਘਾਟਾ ਵੇਖਿਆ ਜਾ ਸਕਦਾ ਹੈ।

## 2. ਨਵਾਂ ਪ੍ਰਬੰਧਕੀ ਢਾਂਚਾ

ਗੁਰਦਵਾਰਿਆਂ ਦਾ ਪ੍ਰਬੰਧਕੀ ਢਾਂਚਾ ਪੁਰਾਣੇ ਸਾਧੂ ਸਮਾਜ ਦੇ ਸਾਹਮਣੇ ਸਿਫ਼ਰ ਹੈ। ਪੁਰਾਣਾ ਸਾਧੂ ਸਮਾਜ ਕਥਨੀ ਤੇ ਕਰਨੀ ਰਾਹੀਂ ਜੋ ਗੁਰਮਤਿ ਦੀ ਦਾਤ ਵੰਡ ਰਿਹਾ ਸੀ, ਇਨ੍ਹਾਂ ਦੀ ਹੋਂਦ ਉਸ ਦਾਤ ਨੂੰ ਖੋਹ ਰਹੀ ਹੈ। ਇਨ੍ਹਾਂ ਦੀ ਹੋਂਦ ਕੌਮ ਤੇ ਅਨਮਤੀਆਂ 'ਤੇ ਗੁਰਮਤਿ ਦਾ ਕੋਈ ਪ੍ਰਭਾਵ ਨਹੀਂ ਪਾਉਂਦੀ। ਭਾਵੇਂ ਪ੍ਰਬੰਧਕੀ ਢਾਂਚੇ ਦੇ ਆਦਿ ਕਾਲ ਵਿਚ ਗਹਿਰ ਗੰਭੀਰ ਤੇ ਉਸਾਰੂ ਰੁਚੀਆਂ ਦੇ ਧਾਰਨੀ ਅੱਗੇ ਆਏ, ਪਰ ਸਮੇਂ ਦੇ ਪ੍ਰਭਾਵ ਨਾਲ ਮਸੰਦਾਂ ਦੀ ਤਰ੍ਹਾਂ ਹੀ ਭ੍ਰਿਸ਼ਟ ਹੋ ਗਏ। ਅਹੰਕਾਰ ਦੇ ਫੂਕਿਆਂ ਹੋਇਆਂ ਨੇ ਜਾਤ-ਪਾਤ ਨੂੰ ਜ਼ਾਤੀ ਮੁਫ਼ਾਦ ਦਾ ਕੇਂਦਰ ਬਣਾਇਆ ਹੋਇਆ ਹੈ, ਜਿਸ ਕਰਕੇ ਗੁਰਦਵਾਰੇ ਰਾਜਨੀਤੀ ਦੇ ਅਖਾੜੇ ਬਣ ਗਏ ਹਨ ਜਾਂ ਬਣ ਰਹੇ ਹਨ। ਰਾਜਨੀਤੀ ਮੇਰ ਤੇਰ 'ਤੇ ਖੜ੍ਹੀ ਹੈ। ਰਾਜਨੀਤੀ ਵਿਚ ਦੂਜੇ ਲਈ ਕੋਈ ਥਾਂ ਨਹੀਂ, ਇਸ ਵਾਸਤੇ ਬਹੁਤੇ ਗੁਰਦਵਾਰੇ ਲੜਾਈ ਦੇ ਅਖਾੜੇ ਬਣ ਗਏ ਹਨ। ਲੜਾਈ ਝਗੜਿਆਂ ਤੇ ਕਲਾ-ਕਲੇਸ਼ ਦੀਆਂ ਇਹ ਚੰਗਿਆੜੀਆਂ ਜਦ ਗੁਰਦਵਾਰੇ ਦੀ ਚਾਰ-ਦੀਵਾਰੀ ਤੋਂ ਬਾਹਰ ਆ ਜਾਂਦੀਆਂ ਹਨ ਤਾਂ ਗੁਰਮਤਿ-ਹਿਤੈਸ਼ੀਆਂ ਦੇ ਹਿਰਦੇ ਰੋ ਉੱਠਦੇ ਹਨ ਅਤੇ ਅਨਮਤੀਆਂ 'ਤੇ ਸਿੱਖੀ ਦਾ ਬਹੁਤ ਮਾੜਾ ਪ੍ਰਭਾਵ ਪੈਂਦਾ ਹੈ। ਇਸੇ ਹੀ ਰਾਜਨੀਤਕ ਢਾਂਚੇ ਹੇਠ ਰਾਗੀ ਪ੍ਰਚਾਰਕ ਤੇ ਗ੍ਰੰਥੀ ਸ਼੍ਰੇਣੀ ਚੱਲ ਰਹੀ ਹੈ, ਜੋ ਆਪਣੀ ਸੁਤੰਤਰ ਸੋਚਣੀ ਗਵਾ ਬੈਠੀ ਹੈ। ਸਿਰਫ਼ ਨੌਕਰ ਤੇ ਮਾਲਕ ਦਾ ਰਿਸ਼ਤਾ ਹੀ ਰਹਿ ਗਿਆ ਹੈ। ਕੋਈ ਬਹੁਤ ਵੱਡੀ ਗੁਰਮਤਿ-ਉਸਾਰੂ ਉਮੀਦ ਇਨ੍ਹਾਂ ਤੋਂ ਨਹੀਂ ਕੀਤੀ ਜਾ ਸਕਦੀ। ਪ੍ਰਬੰਧਕ ਆਪਣੇ ਰਾਜਨੀਤਕ ਲਾਭ ਹੇਠ ਆ, ਅਨਮਤੀਆਂ ਦੀ ਖ਼ੁਸ਼ਨੂਦੀ ਹਾਸਲ ਕਰਨ ਲਈ ਗੁਰਮਤਿ ਨੂੰ ਪਿੱਛੇ ਰੱਖਦੇ ਹਨ, ਤਾਂ ਪ੍ਰਚਾਰਕ ਸ਼੍ਰੇਣੀ ਸੰਕੀਰਨ ਦ੍ਰਿਸ਼ਟੀ ਕਰਕੇ ਗੁਰਮਤਿ ਨੂੰ ਪਿੱਛੇ ਰੱਖਦੀ ਹੈ। ਐਸੇ ਹਾਲਾਤ ਵਿਚ ਗੁਰਮਤਿ ਦੇ ਫੈਲਾਉ ਦੀ ਆਸ ਰੱਖਣੀ ਰੇਤ ਵਿਚੋਂ ਤੇਲ ਕੱਢਣਾ ਹੈ। ਪ੍ਰਬੰਧਕੀ ਢਾਂਚੇ ਦਾ ਸਿਆਸੀ ਤੇ ਜ਼ਾਤੀ ਲਾਭ ਅਤੇ ਪ੍ਰਚਾਰਕ ਸ਼੍ਰੇਣੀ ਦਾ ਆਰਥਕ ਲਾਭ ਹੀ ਜੀਵਨ ਦਾ ਮੁੱਦਾ ਰਹਿ ਗਿਆ ਹੈ। ਅਨਮਤੀਆਂ ਨੂੰ ਤਾਂ ਕੁਛ ਮਿਲਣਾ ਹੀ ਨਹੀਂ ਸੀ, ਗੁਰਮਤਿ-ਹਿਤੈਸ਼ੀ ਵੀ ਗੁਰਬਾਣੀ ਦੇ

ਅਧਿਆਤਮਕ ਲਾਭ ਤੋਂ ਵਾਂਝੇ ਹੁੰਦੇ ਜਾ ਰਹੇ ਹਨ। ਇਸ ਗਤੀ ਕਰਕੇ ਇਨ੍ਹਾਂ ਆਗੂਆਂ ਦੇ ਪਰਿਵਾਰਕ ਜੀਵਨ ਵੀ ਗੁਰਮਤਿ ਦੇ ਪ੍ਰਭਾਵ ਤੋਂ ਹੀਣੇ ਹੁੰਦੇ ਜਾ ਰਹੇ ਹਨ। ਹੁਣ ਤਾਂ ਇਹ ਹੀ ਕਹਿਣਾ ਬਣਦਾ ਹੈ:

**ਹਉ ਭਾਲਿ ਵਿਕੁੰਨੀ ਹੋਈ॥**
**ਆਧੇਰੈ ਰਾਹੁ ਨ ਕੋਈ॥** *(ਵਾਰ ਮਾਝ, ਸਲੋਕ ਮ: ੧, ਪੰਨਾ 145)*

## ਤਾਂ ਫਿਰ ਕੀ ਕਰੀਏ ?

ਕਹਿੰਦੇ ਹਨ ਕਿ ਸਿਆਣਪ ਦੀ ਨਿਸ਼ਾਨੀ ਹੈ ਕਿ ਆਪਣੇ ਤਜਰਬਿਆਂ ਤੋਂ ਸ਼ਿਕਸ਼ਾ ਲਈ ਜਾਵੇ ਅਤੇ ਮਹਾਨ ਸਿਆਣਪ ਇਹ ਹੈ ਕਿ ਦੂਜਿਆਂ ਦੇ ਤਜਰਬਿਆਂ ਤੋਂ ਵੀ ਸ਼ਿਕਸ਼ਾ ਲਈ ਜਾਵੇ। ਬਹੁਤ ਥੋੜ੍ਹੇ ਮਨੁੱਖ ਮੈਂ ਦੇਖਦਾ ਹਾਂ ਜੋ ਗੁਰੂ ਪੰਥ ਵਿਚ ਆਈਆਂ ਤਰੁੱਟੀਆਂ ਤੋਂ ਦੁਖੀ ਹੋ ਕੇ ਕੋਈ ਸੁਧਾਰੂ ਬਿਰਤੀ ਰੱਖਦੇ ਹੋਣ, ਅਤੇ ਜਿਨ੍ਹਾਂ ਕੋਲ ਕੋਈ ਸੁਧਾਰੂ ਵਿਚਾਰ ਹਨ, ਉਹ ਉਜਾਗਰ ਨਹੀਂ ਕਰਦੇ, ਜਿਸ ਕਰਕੇ ਪੰਥਕ ਕਾਫ਼ਲਾ ਦਿਸ਼ਾਹੀਣ ਹੈ। ਜਿਸ ਅਣਥੱਕ ਉਤਾਰ ਚੜ੍ਹਾਉ ਤੋਂ ਅਸੀਂ ਲੰਘ ਰਹੇ ਹਾਂ, ਕ੍ਰਿਸਚਿਐਨਿਟੀ (ਈਸਾਈਅਤ) ਇਸ ਉਤਾਰ ਚੜ੍ਹਾਉ ਤੋਂ ਲੰਘ ਚੁੱਕੀ ਹੈ ਤੇ ਉਨ੍ਹਾਂ ਨੇ ਆਪਣਾ ਸੁਧਾਰਕ ਢਾਂਚਾ ਬਣਾ ਲਿਆ ਹੈ। ਲੇਕਿਨ ਅਫ਼ਸੋਸ ਕਿ ਸਿਖ ਜਗਤ ਵਿਚ ਅਜੇ ਤਕ ਸੁਧਾਰਕ ਸੋਚਣੀ ਪੈਦਾ ਹੀ ਨਹੀਂ ਹੋਈ। ਈਸਾਈ ਜਗਤ ਵਿਚ ਧਾਰਮਕ ਮੁਖੀ ਪੋਪ (Pope) ਹੈ ਔਰ ਪੋਪ ਦਾ ਚੁਨਾਉ ਸਿਰਫ਼ ਧਾਰਮਿਕ ਲੋਕ (ਪਾਦਰੀ) ਹੀ ਕਰਦੇ ਹਨ। ਰੋਮਨ ਕੈਥੋਲਿਕ ਪਾਦਰੀ ਲੰਬੀ ਸ਼ਿਕਸ਼ਾ ਦੀ ਪ੍ਰੀਖਿਆ ਤੋਂ ਬਣਦੇ ਹਨ। ਅਕਸਰ ਘਰ ਸੰਸਾਰੀ ਲੋਕ, ਘਰ ਸੰਸਾਰ ਦੇਖ ਕੇ ਇਸ ਪੇਸ਼ੇ ਵਿਚ ਆਉਂਦੇ ਹਨ। ਦੂਜੇ ਪ੍ਰੋਟੈਸਟੈਂਟ ਹਨ, ਜੋ ਘਰ-ਬਾਰੀ ਗ੍ਰਿਹਸਥੀ ਹੁੰਦੇ ਹਨ। ਇਹ ਦੋਵੇਂ ਰਾਜਨੀਤੀ ਤੇ ਰਾਜਨੀਤਕਾਂ ਤੋਂ ਨਿਆਰੇ ਹੁੰਦੇ ਹਨ। ਰਾਜਨੀਤਕ ਇਨ੍ਹਾਂ ਦੇ ਕਦਮਾਂ ਵਿਚ ਰੁਲਦੇ ਹਨ। ਰੋਮ (Rome) ਦਾ ਪੋਪ (Pope) ਆਪਣੀ ਐਸੀ ਧਾਰਮਿਕ ਬਾਦਸ਼ਾਹਤ ਰੱਖਦਾ ਹੈ ਕਿ ਦੁਨੀਆ ਦੀ ਸਾਰੀ ਬਾਦਸ਼ਾਹਤ ਉਸ ਦੇ ਕਦਮਾਂ ਵਿਚ ਰੁਲਦੀ ਹੈ।

ਈਸਾਈ ਰਾਜਨੀਤੀ, ਪੋਪ ਤੇ ਪਾਦਰੀਆਂ ਨੂੰ ਪ੍ਰਭਾਵਤ ਨਹੀਂ ਕਰਦੀ, ਬਲਕਿ ਪੋਪ ਦਾ ਧਾਰਮਿਕ ਪ੍ਰਭਾਵ ਹੀ ਰਾਜਨੀਤਕ ਕਬੂਲ ਕਰਦੇ ਹਨ। ਇਸੇ ਉਸਾਰੂ ਤੇ ਸੁਧਾਰੂ ਨੀਤੀ ਕਰਕੇ ਹੀ ਈਸਾਈਅਤ ਅੱਜ ਸੰਸਾਰ ਦਾ ਵੱਡਾ ਧਰਮ ਹੈ। ਇਹ ਠੀਕ ਹੈ ਕਿ ਜਿਤਨੀ ਸਿਖ ਪੰਥ ਦੀ ਉਮਰ ਹੈ, ਇਤਨੀ ਉਮਰ ਤਾਂ ਈਸਾਈਆਂ ਨੇ ਆਪਸ ਵਿਚ ਲੜਦਿਆਂ ਹੀ ਲੰਘਾ ਦਿੱਤੀ ਔਰ ਇਹ ਸਾਰੀ

ਲੜਾਈ ਰਾਜਨੀਤੀ ਕਰਕੇ ਹੁੰਦੀ ਸੀ, ਪਰੰਤੂ ਆਖ਼ਰ ਧਰਮ ਤੋਂ ਰਾਜਨੀਤੀ ਨੂੰ ਜਿਵੇਂ ਅੱਡ ਕੀਤਾ ਗਿਆ, ਈਸਾਈਅਤ ਸਾਰੀ ਦੁਨੀਆ ਦੇ ਸਮਾਜਕ ਤੇ ਰਾਜਨੀਤਕ ਸੰਸਾਰ 'ਤੇ ਭਾਰੂ ਪੈ ਗਈ। ਸਾਰੀ ਦੁਨੀਆ ਦੇ ਹਰ ਸ਼ੋਅਬੇ ਵਿਚ ਇਨ੍ਹਾਂ ਦੀ ਧਾਰਮਿਕ ਛਾਪ ਥੋੜ੍ਹੇ ਬਹੁਤ ਰੂਪ ਵਿਚ ਮਿਲਦੀ ਹੈ। ਈਸਾਈਆਂ ਦਾ ਧਾਰਮਿਕ ਪ੍ਰਚਾਰ ਕਾਫ਼ਲਾ ਬਿਨਾ ਰੋਕ-ਟੋਕ ਦੇ ਅੱਗੇ ਚੱਲ ਰਿਹਾ ਹੈ। ਸਮੁੱਚਾ ਈਸਾਈ ਜਗਤ ਇਸ ਕਾਫ਼ਲੇ ਨੂੰ ਆਰਥਕ ਸਹਾਇਤਾ ਤਾਂ ਦਿੰਦਾ ਹੈ ਪਰ ਕਿਸੇ ਪ੍ਰਕਾਰ ਦਾ ਰਾਜਨੀਤਕ ਪ੍ਰਭਾਵ ਪਾਉਣਾ ਹੁਣ ਸੁਪਨੇ-ਵੱਤ ਹੋ ਗਿਆ ਹੈ, ਜਦ ਕਿ ਸਿਖ ਜਗਤ ਵਿਚ ਧਾਰਮਿਕ ਕੇਂਦਰ ਰਾਜਨੀਤੀ ਦੇ ਅਖਾੜੇ ਬਣ ਕੇ ਰਹਿ ਗਏ ਹਨ, ਰਾਜਨੀਤਕ ਲਾਭ ਲੈਣਾ ਜੀਵਨ ਦਾ ਲਕਸ਼ ਬਣਿਆ ਹੋਇਆ ਹੈ। ਈਸਾਈ ਬਹੁਤ ਲੰਬੇ ਚੌੜੇ ਆਪਸੀ ਖ਼ੂਨ-ਖ਼ਰਾਬੇ ਤੋਂ ਬਾਅਦ ਹੀ ਇਸ ਸੁਧਾਰਕ ਢਾਂਚੇ ਨੂੰ ਜਨਮ ਦੇਣ ਵਿਚ ਸਫਲ ਹੋਏ ਹਨ। ਮਹੰਤੀ ਢਾਂਚੇ ਨੂੰ ਬਦਲਣ ਵਿਚ ਛੋਟੇ ਖ਼ੂਨ-ਖ਼ਰਾਬੇ ਵਿਚੋਂ ਸਿਖ ਜਗਤ ਵੀ ਲੰਘਿਆ ਸੀ, ਮਹੰਤਾਂ ਦੇ ਸਿਆਸੀ ਤਾਕਤ ਨਾ ਰੱਖਣ ਦੇ ਬਾਵਜੂਦ ਛੋਟਾ ਖ਼ੂਨ-ਖ਼ਰਾਬਾ ਹੋਇਆ ਸੀ। ਸਿਆਸੀ ਸ਼ਕੰਜਿਆਂ ਵਿਚ ਅੱਜ ਸਾਰਾ ਸਿਖ ਜਗਤ ਗ੍ਰਿਫ਼ਤ ਹੈ। ਹੱਥ ਜੋੜ ਕੇ ਇਹ ਤਾਂ ਹਟਣ ਵਾਲੇ ਨਹੀਂ, ਹੱਥ ਤੋੜ ਕੇ ਹੀ ਰਸਤਾ ਬਣਾਉਣਾ ਪਏਗਾ। ਉਸਾਰੂ ਵਿਦਿਆ ਕੇਂਦਰ ਤੇ ਨਾਮ ਸਿਮਰਨ ਦੇ ਅਭਿਆਸ ਨਾਲ ਹੀ ਇਸ ਕੰਮ ਨੂੰ ਸਿਰੇ ਚਾੜ੍ਹਿਆ ਜਾ ਸਕਦਾ ਹੈ। ਹੁਣ ਤਾਂ ਸਾਰਿਆਂ ਦੇ ਮੂੰਹ 'ਤੇ ਰਾਜਨੀਤੀ ਦੀ ਚਾਸ਼ਨੀ ਚੜ੍ਹੀ ਹੋਈ ਹੈ, ਚਾਹੇ ਪ੍ਰਬੰਧਕੀ ਢਾਂਚਾ ਹੋਵੇ ਤੇ ਚਾਹੇ ਪ੍ਰਚਾਰਕ ਸ਼੍ਰੇਣੀ। ਚਰਚ ਦੇ ਅੰਦਰ ਕੇਵਲ ਪ੍ਰਾਰਥਨਾ, ਵਿਆਖਿਆ ਤੇ ਭਜਨ ਹੀ ਹੁੰਦਾ ਹੈ, ਪਰ ਸਾਡੇ ਵਿਚ ਤਾਂ ਬਣੀ ਹੋਈ ਧਰਮ ਦੀ ਖੀਰ ਉਪਰ ਰਾਜਨੀਤੀ ਦੀ ਰੇਤ ਪਾ ਦੇਂਦੇ ਹਨ।

**ਸਤਸੰਗਤਿ ਕੈਸੀ ਜਾਣੀਐ॥**
**ਜਿਥੈ ਏਕੋ ਨਾਮੁ ਵਖਾਣੀਐ॥** *(ਸਿਰੀਰਾਗੁ ਮ: ੧, ਪੰਨਾ 72)*

ਦੀ ਰਹੁ-ਰੀਤੀ 'ਤੇ ਸਭ ਰਾਜਨੀਤਕ ਗ਼ੁਬਾਰ ਛਾ ਗਿਆ ਹੈ। ਇਸੇ ਹੀ ਰਾਜਨੀਤਕ ਪ੍ਰਭਾਵ ਹੇਠ ਧਰਮ ਦੀ ਸਰਿਤਾ ਚੱਲ ਰਹੀ ਹੈ। ਇਸ ਸਰਿਤਾ ਵਿਚੋਂ ਨਿਰਮਲਤਾ ਦੀ ਥਾਂ ਰਾਜਨੀਤੀ ਦੀ ਸੜ੍ਹਾਨ ਦੀ ਬਦਬੂ ਹੀ ਆਉਂਦੀ ਹੈ। ਕਿਧਰੇ ਕਿਧਰੇ ਗੁਰਦਵਾਰਿਆਂ ਵਿਚ ਰਸਿਕ ਸੇਵਾ ਭਾਉ ਤੇ ਉਦਾਰਚਿਤ ਪ੍ਰਬੰਧਕ ਵੀ ਦੇਖੀਦੇ ਹਨ। ਇਸ ਨਾਲ ਉਨ੍ਹਾਂ ਨੂੰ ਪਰਮਾਰਥਕ ਲਾਭ ਤਾਂ ਮਿਲਦਾ ਹੈ ਪਰ ਤਨਜ਼ੀਮੀ ਢਾਂਚੇ ਅਨੁਸਾਰ ਜਗਤ ਵਿਚ ਗੁਰਮਤਿ ਪ੍ਰਚਾਰ ਹੋ ਸਕੇ, ਇਹ ਉਨ੍ਹਾਂ ਦੀ ਸੋਚ ਦੇ ਦਾਇਰੇ ਵਿਚ ਨਹੀਂ ਹੈ।

## 1. ਗੁਰਮਤਿ ਪ੍ਰਚਾਰ ਦੇ ਤਨਜ਼ੀਮੀ ਢਾਂਚੇ ਦੀ ਬਣਤਰ

ਸਿਖ ਕੌਮ ਅੰਦਰ ਜੋ ਨੌਕਰੀਆਂ ਤੇ ਕਾਰੋਬਾਰ ਤੋਂ ਰੀਟਾਇਰ ਹੋ ਚੁੱਕੇ ਹਨ, ਉਨ੍ਹਾਂ ਵਿਚ ਜੋ ਚਿੰਤਕ ਉਸਾਰੂ ਰੁਚੀਆਂ ਦੇ ਮਾਲਕ ਤੇ ਗੁਰਮਤਿ ਦੀ ਤੜਪ ਰੱਖਣ ਵਾਲੇ ਗੁਰਮਤਿ-ਹਿਤੈਸ਼ੀ ਹਨ, ਉਨ੍ਹਾਂ ਨੂੰ ਇਕੱਠਾ ਕਰ ਕੇ ਇਕ ਸੰਗਠਨ ਬਣਾਇਆ ਜਾਵੇ। ਇਹ ਦੇਸ਼-ਵਿਦੇਸ਼ ਪੱਧਰ 'ਤੇ ਹੋਣਾ ਚਾਹੀਦਾ ਹੈ। ਤਿੰਨ ਸਾਲ ਦੇ ਜਪ ਤੇ ਗਹਿਰੀ ਧਿਆਨ-ਸਾਧਨਾ ਨਾਲ ਜਿਸ ਨੂੰ ਨਾਮ-ਰਸ ਦੀਆਂ ਝਲਕਾਂ ਪੈਣੀਆਂ ਸ਼ੁਰੂ ਹੋਵਣ, ਐਸੇ ਰਸਿਕ ਪੁਰਸ਼ ਨੂੰ ਸਥਾਨਕ ਸੰਗਠਨ ਦਾ ਮੁਖੀ ਬਣਾਇਆ ਜਾਵੇ। ਬਾਅਦ ਵਿਚ, ਜਵਾਨ ਤੇ ਅੱਧਖੜਾਂ ਨੂੰ, ਜੋ ਗੁਰਮਤਿ ਪ੍ਰਚਾਰ ਦੀ ਤੜਪ ਰੱਖਦੇ ਹੋਣ, ਇਸ ਸੰਗਠਨ ਵਿਚ ਸ਼ਾਮਲ ਕੀਤਾ ਜਾਵੇ। ਨਾਮ-ਅਭਿਆਸ-ਸਾਧਨਾ ਦਾ ਸਮਾਂ ਤਿੰਨ ਸਾਲ ਹੀ ਨਿਰਧਾਰਤ ਕੀਤਾ ਜਾਵੇ। ਇਨ੍ਹਾਂ ਤਿੰਨ ਸਾਲਾਂ ਵਿਚ, ਜਿਨ੍ਹਾਂ ਦੀਆਂ ਰੁਚੀਆਂ ਵਿਚ ਵਾਧਾ ਹੋਵੇ, ਉਨ੍ਹਾਂ ਨੂੰ ਹੀ ਸੰਗਠਨ ਦੀਆਂ ਜ਼ਿੰਮੇਵਾਰੀਆਂ ਸੌਂਪੀਆਂ ਜਾਣ। ਸੁਤੰਤਰ ਰੂਪ ਵਿਚ ਉਹ ਸੰਗਠਨ ਤੋਂ ਬਾਹਰ ਆ ਜਾਵਣ, ਜਿਨ੍ਹਾਂ ਦੀ ਮਾਨਸਕ ਅਵਸਥਾ ਉੱਚੀ ਹੋਵਣ ਦੀ ਥਾਂ ਥੱਲੇ ਆ ਗਈ ਹੋਵੇ।

ਇਸ ਸੰਗਠਨ ਨੂੰ ਸਹਿਜੇ ਸਹਿਜੇ ਗ੍ਰੰਥੀ ਜਮਾਤ ਵਿਚ ਸ਼ਾਮਲ ਕੀਤਾ ਜਾਵੇ ਔਰ ਸਮੂਹਿਕ ਧਾਰਮਿਕ ਪੱਧਰ 'ਤੇ ਮੁਖੀ ਬਣਾਉਣ ਦਾ ਅਧਿਕਾਰ ਸਿਰਫ਼ ਗ੍ਰੰਥੀ ਸਿੰਘਾਂ ਨੂੰ ਹੋਵੇ। ਇਕ ਮੁਖੀ ਦੀ ਅਵਧੀ ਪੰਜ ਸਾਲਾਂ ਤੋਂ ਜ਼ਿਆਦਾ ਨਹੀਂ ਹੋਣੀ ਚਾਹੀਦੀ। ਸਹਿਜੇ ਸਹਿਜੇ ਐਸੇ ਸ਼ਿਕਸ਼ਾ ਕੇਂਦਰ ਖੋਲ੍ਹੇ ਜਾਣ ਜਿਨ੍ਹਾਂ ਵਿਚ ਵਿਆਪਕ ਪੱਧਰ 'ਤੇ ਗ੍ਰੰਥੀ ਜਮਾਤ ਪੈਦਾ ਕੀਤੀ ਜਾ ਸਕੇ। ਜਿਵੇਂ ਬਾਬਾ ਬੁੱਢਾ ਜੀ ਤਿਲਕ ਦੇਣ ਦੀ ਰਸਮ ਅਦਾ ਕਰਦੇ ਰਹੇ ਹਨ, ਤਿਵੇਂ ਹੀ ਬਾਬੇ ਬੁੱਢੇ ਦੀ ਪਦਵੀ ਨੂੰ ਸਾਰੇ ਗ੍ਰੰਥੀ ਸਿੰਘ ਤਿਲਕ ਦੇਣ, ਭਾਵ ਆਪਣਾ ਮਤ ਪ੍ਰਦਾਨ ਕਰਨ, ਇਸ ਤਰ੍ਹਾਂ ਸਿਆਣੇ ਕੁਲੀਨ ਚਿੰਤਕ ਲੋਗ ਇਸ ਸੇਵਾ ਵਿਚ ਆਉਣਗੇ। ਜਿਸ ਕਰਕੇ ਸ਼ਕਤੀ ਤੇ ਗੁਰਮਤਿ ਗਿਆਨ ਦਾ ਵਾਧਾ ਹੋਵੇਗਾ। ਅਜੇ ਤਾਂ ਜਿਸ ਨੂੰ ਕੋਈ ਕੰਮ ਨਹੀਂ ਮਿਲਦਾ, ਮਜਬੂਰਨ ਉਹੀ ਇਸ ਸੇਵਾ ਵਿਚ ਆਉਂਦਾ ਹੈ, ਮਜਬੂਰੀ ਉਸ ਦੀ ਸ਼ਰਧਾ ਭਾਵਨਾ ਨੂੰ ਵੀ ਖ਼ਤਮ ਕਰ ਦਿੰਦੀ ਹੈ, ਬਾਜ਼ਾਰੀ ਚਲਾਕੀਆਂ ਇਸੇ ਵਿਚ ਹੀ ਆ ਜਾਂਦੀਆਂ ਹਨ।

ਅਜੇ ਤਾਂ ਇਹ ਸਭ ਕੁਛ ਸੁਪਨੇ-ਵੱਤ ਹੈ, ਲੇਕਿਨ ਪਾਠਕ ਜਨ ਇਸ ਸੁਪਨੇ ਨੂੰ ਸਾਕਾਰ ਕਰਨ ਲਈ ਯਤਨਸ਼ੀਲ ਹੋ ਸਕਦੇ ਹਨ। ਲੇਖਣੀ ਤੇ ਵਿਖਿਆਨ ਦੁਆਰਾ ਦਾਸ ਵੀ ਯਤਨਸ਼ੀਲ ਰਹੇਗਾ। ਫਿਰ ਅਸੀਂ ਵੱਡੇ ਵੱਡੇ ਸ਼ਿਕਸ਼ਾ ਤੇ ਧਿਆਨ-ਸਾਧਨਾ ਦੇ ਕੇਂਦਰ ਬਣਾ ਸਕਾਂਗੇ। ਜਿਸ ਕੋਲ ਨਾਮ-ਰਸ

ਤੇ ਧਾਰਮਿਕ ਉਮੰਗਾਂ ਤੇ ਸਮਾਂ ਨਹੀਂ ਹੈ, ਉਸ ਦਾ ਪ੍ਰਬੰਧਕ ਹੋਣਾ ਘੋਰ ਪਾਪ ਪ੍ਰਚਾਰਨਾ ਚਾਹੀਦਾ ਹੈ। ਜੋ ਸੁਰ-ਗਿਆਨ ਨਹੀਂ ਰੱਖਦਾ, ਉਹ ਸੰਗੀਤਕਾਰਾਂ ਦਾ ਮੁਖੀ ਨਹੀਂ ਹੋ ਸਕਦਾ; ਜੋ ਸਰੀਰ ਦੀਆਂ ਅੰਦਰੂਨੀ ਹਾਲਤਾਂ ਦੀ ਜਾਣਕਾਰੀ ਨਹੀਂ ਰੱਖਦਾ, ਜਿਸ ਨੂੰ ਵਾਤ ਪਿੱਤ ਤੇ ਕਫ਼ ਵੀ ਵੇਖਣਾ ਨਹੀਂ ਆਉਂਦਾ, ਉਹ ਵੈਦਾਂ ਦਾ ਵੈਦਰਾਜ ਮੁਖੀ ਕਿਸ ਤਰ੍ਹਾਂ ਹੋ ਸਕਦਾ ਹੈ। ਇਸੇ ਤਰ੍ਹਾਂ ਇਹ ਘੋਰ ਪਾਪ ਤੇ ਅਨਿਆਇ ਹੈ ਕਿ ਧਾਰਮਿਕ ਰਸ ਤੇ ਪ੍ਰਚਾਰਕ ਗਿਆਨ ਤੋਂ ਕੋਰਾ ਧਰਮ ਦਾ ਮੁਖੀ ਬਣੇ। ਉਤਸ਼ਾਹਤ ਹੋ ਕੇ ਇਕੱਲੇ ਇਕੱਲੇ ਚੱਲ ਪੈਣ ਨਾਲ ਕਾਫ਼ਲੇ ਬਣ ਜਾਂਦੇ ਹਨ।

ਧਰਮ ਦਾ ਧੁਰਾ ਤਾਂ ਕੇਵਲ ਵਿਨਿਮਰਤਾ 'ਤੇ ਖੜ੍ਹਾ ਹੈ, ਜਦ ਵੀ ਕਦੇ ਵਿਨਿਮਰ ਧਾਰਮਿਕ ਮਨੁੱਖ ਅੰਦਰ ਅਹੰਕਾਰ ਦੀ ਬੂ ਆਵੇ, ਉਸ ਨੂੰ ਧਾਰਮਿਕ ਸੰਗਠਨ ਵਿਚੋਂ ਅਲੱਗ ਕਰ ਦੇਣਾ ਚਾਹੀਦਾ ਹੈ। ਸ਼ਿਕਸ਼ਾ ਸੰਗਠਨ ਵਿਚ ਸਭ ਤੋਂ ਪਹਿਲਾਂ ਇਹ ਸ਼ਰਤ ਰੱਖੀ ਜਾਵੇ ਕਿ ਜਿਹੜਾ ਵਿਅਕਤੀ ਆਪਣੇ ਅਹੰਕਾਰ ਨੂੰ ਤਿੰਨ ਸਾਲਾਂ ਵਿਚ ਮਾਰਨ ਵਿਚ ਅਸਫਲ ਹੋਵੇ, ਉਹ ਆਪ ਹੀ ਹੱਥ ਜੋੜ ਕੇ ਸੰਗਠਨ ਤੋਂ ਨਿਆਰਾ ਹੋ ਜਾਵੇ। ਗੁਰਦੁਆਰਿਆਂ ਵਿਚ ਸਾਡੇ ਕੋਲ ਧਨ ਦੀ ਸ਼ਕਤੀ ਬਹੁਤ ਹੈ, ਸੰਗਠਨ ਇਸ ਆਰਥਕ ਸ਼ਕਤੀ ਨੂੰ ਗ਼ਰੀਬਾਂ ਦੀ ਤਾਮੀਰ ਵਿਚ ਖ਼ਰਚ ਕਰੇ ਤਾਂ ਅਸੀਂ ਈਸਾਈ ਮਿਸ਼ਨਰੀ ਸੰਸਥਾਵਾਂ ਦੀ ਕਾਮਯਾਬੀ ਤੋਂ ਵੀ ਜ਼ਿਆਦਾ ਕਾਮਯਾਬੀ ਦੇ ਝੰਡੇ ਗੱਡ ਸਕਦੇ ਹਾਂ। ਦੇਸ਼ ਅੰਦਰ ਵਿਆਪਕ ਪੱਧਰ 'ਤੇ ਨਾਨਕਪੰਥੀ ਤੇ ਗੁਰੂਆਂ ਦੇ ਅਸਥਾਨ ਮੌਜੂਦ ਹਨ। ਗੁਰਮਤਿ ਪ੍ਰਚਾਰ ਲਈ ਇਨ੍ਹਾਂ ਤੋਂ ਵਿਆਪਕ ਪੱਧਰ 'ਤੇ ਸਹਾਇਤਾ ਮਿਲ ਸਕਦੀ ਹੈ। ਦੇਸ਼ ਵਿਚ ਇਹ ਸਹੂਲਤਾਂ ਪਾਦਰੀ ਜਮਾਤ ਕੋਲ ਭਾਵੇਂ ਨਹੀਂ ਹਨ, ਤਾਂ ਵੀ ਪਾਦਰੀ ਜਮਾਤ ਕਾਮਯਾਬੀ ਦੇ ਸਿਖਰਾਂ 'ਤੇ ਪਹੁੰਚੀ ਹੋਈ ਹੈ। ਦ੍ਰਿੜ੍ਹ ਸੰਕਲਪ ਰੱਖਣ ਵਾਲੇ ਬਜ਼ੁਰਗ ਸਿੱਖਾਂ ਦੀ ਘਾਟ ਨਹੀਂ ਹੈ, ਸਿਰਫ਼ ਸੰਗਠਨ ਦੀ ਲੋੜ ਹੈ। ਇਹ ਵੀ ਇਕ ਸੱਚਾਈ ਹੈ ਕਿ ਰਾਜਨੀਤਕ ਬਹੁਤ ਵੱਡਾ ਰੋੜਾ ਬਣਨਗੇ, ਕਿਉਂਕਿ ਜੋ ਖ਼ੂਨ ਉਨ੍ਹਾਂ ਦੇ ਮੂੰਹ ਨੂੰ ਲੱਗ ਚੁੱਕਾ ਹੈ, ਉਹ ਛੱਡਣ ਨੂੰ ਕਦੇ ਵੀ ਤਿਆਰ ਨਹੀਂ ਹੋਣਗੇ। ਜੇ ਗੁਰਦਵਾਰਿਆਂ ਦੀ ਸ਼ਕਤੀ ਨਾਲ ਐੱਮ.ਐੱਲ.ਏ., ਐੱਮ.ਪੀ. ਅਤੇ ਮਿਨਿਸਟਰ ਬਣ ਸਕਦੇ ਹਨ ਤਾਂ ਇਸੇ ਸ਼ਕਤੀ ਨਾਲ ਵਿਆਪਕ ਪੱਧਰ 'ਤੇ ਸਿਖ ਵੀ ਬਣਾਏ ਜਾ ਸਕਦੇ ਹਨ, ਸਿਰਫ਼ ਸ਼ਕਤੀ ਨੂੰ ਦਿਸ਼ਾ-ਸੇਧ ਦੇਣ ਦੀ ਲੋੜ ਹੈ।

## 2. ਧਾਰਮਿਕ ਚੋਣ ਵਿਚ ਦੂਰ-ਦ੍ਰਿਸ਼ਟੀ

ਇਕ ਗ਼ਲਤ ਕਦਮ ਪੁੱਟਿਆ ਹੋਇਆ ਮੰਜ਼ਲ ਤੋਂ ਮੂੰਹ ਮੋੜ ਦਿੰਦਾ ਹੈ।

**ਪੁੜ੍ਹੀ ਕਉਲੁ ਨ ਪਾਲਿਓ..... ॥** *(ਰਾਮਕਲੀ ਕੀ ਵਾਰ, ਪੰਨਾ 967)*

ਵਾਲੀ ਸੋਚਣੀ ਦੀ ਲੋੜ ਹੈ। ਕਿਉਂਕਿ ਰਾਜਨੀਤਕ ਲੋਕਾਂ ਨੇ ਜਿਥੇ ਧਰਮ ਦੀ ਗ਼ਲਤ ਵਰਤੋਂ ਕੀਤੀ ਹੈ, ਉਥੇ ਧਾਰਮਿਕ ਕਹਿਲਾਉਣ ਵਾਲੇ ਵੀ ਪੂਰਨ ਤੌਰ 'ਤੇ ਭ੍ਰਿਸ਼ਟ ਹੋਏ ਹਨ। ਪੰਜ ਹਜ਼ਾਰ ਸਾਲ ਤਕ ਬ੍ਰਾਹਮਣ ਕਿਰਤੀ ਬੰਦਿਆਂ ਨੂੰ ਸ਼ੂਦਰ ਕਹਿੰਦਾ ਰਿਹਾ। ਵਿਦਿਅਕ ਮੰਦਰਾਂ ਤੇ ਧਾਰਮਿਕ ਮੰਦਰਾਂ ਦੇ ਦਵਾਰ ਇਨ੍ਹਾਂ ਲਈ ਬੰਦ ਰੱਖੇ ਗਏ। ਬ੍ਰਾਹਮਣੀ ਸਮਾਜ ਦੀ ਸੰਕੀਰਣਤਾ ਤੇ ਤੰਗ-ਨਜ਼ਰੀ ਕਰਕੇ ਬ੍ਰਾਹਮਣ ਬਦਨਾਮ ਹੋਇਆ, ਜੋ ਕਿ ਇਕ ਧਾਰਮਿਕ ਮੁਖੀਆ ਸੀ। ਈਸਾਈ ਪਾਦਰੀਆਂ ਦੀ ਤੰਗ-ਨਜ਼ਰੀ ਵੀ ਲੰਬੇ ਸਮੇਂ ਤਕ ਆਪਸੀ ਖ਼ੂਨ-ਖ਼ਰਾਬੇ ਦਾ ਕਾਰਨ ਬਣੀ। ਇਕ ਹਜ਼ਾਰ ਸਾਲ ਤਕ ਯਹੂਦੀ ਤੰਗ-ਨਜ਼ਰੀ ਕਰਕੇ ਮਾਰ ਖਾਂਦੇ ਰਹੇ ਅਤੇ ਇਸੇ ਤੰਗ-ਨਜ਼ਰੀ ਨੇ ਹੀ ਈਸਾ ਨੂੰ ਸੂਲੀ 'ਤੇ ਚਾੜ੍ਹਿਆ। ਇਸਲਾਮ ਦੇ ਹੱਥ ਤਾਂ ਮੁਸਲਮ ਸੂਫ਼ੀ ਫ਼ਕੀਰਾਂ ਦੇ ਖ਼ੂਨ ਨਾਲ ਰੰਗੇ ਹੋਏ ਹਨ। ਕਾਜ਼ੀ ਮੌਲਾਣਿਆਂ ਦੇ ਫ਼ਤਵੇ ਕਾਰਨ ਮਨਸੂਰ, ਸ਼ਮਸ ਤਬਰੇਜ਼ ਤੇ ਸਰਮਦ ਜੈਸੇ ਸੂਫ਼ੀ ਸੰਤ ਕਤਲ ਕੀਤੇ ਗਏ। ਇਸਲਾਮ ਨੇ ਵਿਆਪਕ ਪੱਧਰ 'ਤੇ ਅਨਮਤੀਆਂ ਦਾ ਖ਼ੂਨ ਬਹਾਇਆ। ਗੁਰੂ ਅਰਜਨ ਦੇਵ ਤੇ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੀ ਸ਼ਹਾਦਤ ਤੇ ਧੰਨ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਬੱਚਿਆਂ ਨੂੰ ਦੀਵਾਰ ਵਿਚ ਚਿਣ ਕੇ ਸ਼ਹੀਦ ਕਰਨਾ ਇਸਲਾਮੀ ਕੱਟੜਤਾ ਤੇ ਕਰੂਰਤਾ ਦੇ ਪ੍ਰਤੱਖ ਸਬੂਤ ਹਨ। ਭਾਵੇਂ ਇਨ੍ਹਾਂ ਘਟਨਾਵਾਂ ਵਿਚ ਰਾਜਸੀ ਸ਼ਕਤੀ ਵਰਤੀ ਗਈ ਪਰ ਫ਼ਤਵੇ ਕਾਜ਼ੀ ਮੌਲਾਣੇ ਹੀ ਦਿੰਦੇ ਰਹੇ। ਕੋਈ ਇਕ ਸਦੀ ਤਕ ਬ੍ਰਾਹਮਣ ਦੀ ਤੰਗ-ਨਜ਼ਰੀ ਕਾਰਣ ਬੋਧੀ ਭਿਕਸ਼ੂ ਕਤਲ ਕੀਤੇ ਔਰ ਜ਼ਿੰਦਾ ਜਲਾਏ ਜਾਂਦੇ ਰਹੇ। ਧਰਮ ਦਾ ਇਹ ਸਾਰਾ ਖ਼ੂਨੀ ਇਤਿਹਾਸ ਬ੍ਰਾਹਮਣ, ਕਾਜ਼ੀ, ਪਾਦਰੀ ਤੇ ਮੌਲਵੀਆਂ ਦੇ ਮੱਥੇ 'ਤੇ ਬਦਨੁਮਾ ਧੱਬਾ ਹੈ। ਇਹ ਧਾਰਮਿਕ ਪਦਵੀਆਂ, ਅਨਮਤੀਆਂ ਦੇ ਨਾਲ ਨਾਲ ਆਪਣਿਆਂ ਵਿਚ ਵੀ ਆਪਣੀ ਪ੍ਰਭੁਤਾ ਗਵਾ ਬੈਠੀਆਂ ਸਨ।

ਮੈਂ ਦੇਖਦਾ ਹਾਂ ਕਿ ਇਨਸਾਨ ਵਾਕਈ ਇਤਿਹਾਸ ਤੋਂ ਕੁਛ ਵੀ ਸਿਖਿਆ ਨਹੀਂ ਲੈਂਦਾ। ਸਿਖ ਧਰਮ ਦੇ ਪ੍ਰਚਾਰਕ ਗ੍ਰੰਥੀ ਇਸੇ ਹੀ ਮਨਦੀਰਤਾ ਦੀ ਗਾਰ ਦੀ ਤਰਫ਼ ਜਾਂਦੇ ਦਿਖਾਈ ਦੇ ਰਹੇ ਹਨ। ਗੁਰਮਤਿ ਦਾ ਚੌਮੁਖੀਆ ਦੀਵਾ ਜੋ ਸਾਰੇ ਜਗਤ ਨੂੰ ਰੌਸ਼ਨੀ ਦੇਣ ਲਈ ਸੀ, ਪਰ ਸਿਖ ਧਰਮ ਜੋ ਕਿ ਇਕ ਸਾਂਝਾ ਧਰਮ ਹੈ, ਇਸ ਦਾ ਪ੍ਰਚਾਰ ਪ੍ਰਸਾਰ ਸੰਕੀਰਣਤਾ ਦਾ ਸ਼ਿਕਾਰ ਹੁੰਦਾ ਜਾ ਰਿਹਾ

ਹੈ। ਜਿਸ ਕੱਟੜਵਾਦ ਕਰਕੇ ਬ੍ਰਾਹਮਣ, ਪਾਦਰੀ ਤੇ ਮੌਲਾਣੇ ਕਾਜ਼ੀ ਬਦਨਾਮ ਹੋਏ ਸਨ, ਉਸੇ ਹੀ ਕੱਟੜਵਾਦ ਦੇ ਜਾਲ ਵਿਚ ਸਿਖ ਵੀ ਫਸਦੇ ਦਿਖਾਈ ਦੇ ਰਹੇ ਹਨ। ਆਪਣੀ ਸੰਕੀਰਣਤਾ ਤੇ ਤੰਗ-ਨਜ਼ਰੀ 'ਤੇ ਇਨ੍ਹਾਂ ਨੂੰ ਮਾਣ ਹੈ। ਇਹ ਚੌਮੁਖੀਆ ਦੀਵਾ ਅੰਧਿਆਂ ਦੇ ਹੱਥ ਵਿਚ ਦਿਖਾਈ ਦੇ ਰਿਹਾ ਹੈ। ਧਰਮ ਤਾਂ ਸਮ-ਦ੍ਰਿਸ਼ਟੀ 'ਤੇ ਖੜਾ ਹੈ, ਸੂਰਜ ਦੀ ਰੌਸ਼ਨੀ ਸਾਂਝੀ ਹੈ, ਪਰਮਾਤਮਾ ਦਾ ਪ੍ਰਕਾਸ਼ ਸਾਂਝਾ ਹੈ:

**ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ ॥**

*(ਮਾਝ ਮ: ੫, ਪੰਨਾ 97)*

**ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ ॥**

*(ਕਾਨੜਾ ਮ: ੫, ਪੰਨਾ 1299)*

ਗੁਰਮਤਿ ਪ੍ਰਚਾਰ ਵੱਲੋਂ ਸਿੱਖੀ ਸਰੂਪ ਪੂਰਨ ਤੌਰ 'ਤੇ ਨਿਰਾਸ਼ਾਜਨਕ ਹੈ।

## 3. ਬ੍ਰਹਮ-ਗਿਆਨੀ ਅਤੇ ਨਾਮ-ਅਭਿਆਸੀ ਪ੍ਰਚਾਰਕ

ਨਾਮ-ਅਭਿਆਸ ਦੀ ਕਮਾਈ ਦੁਆਰਾ ਜਦ ਕਿਸੇ ਨੂੰ ਨਾਮ-ਰਸ ਮਿਲਣਾ ਆਰੰਭ ਹੋਵੇ ਤੇ ਉਹ ਸਮਦ੍ਰਿਸ਼ਟ ਹੁੰਦਾ ਜਾਏ, ਐਸਾ ਵਿਅਕਤੀ ਗੁਰਮਤਿ ਦਾ ਪ੍ਰਚਾਰਕ ਹੋਣਾ ਚਾਹੀਦਾ ਹੈ, ਜਿਸ ਨਾਲ ਗੁਰਮਤਿ ਦੀ ਵਿਆਪਕ ਰੌਸ਼ਨੀ ਫੈਲਾਈ ਜਾ ਸਕੇ। ਅੱਜ ਜਿਨ੍ਹਾਂ ਕੋਲ ਨਾਮ-ਰਸ ਹੈ, ਉਹ ਗੁਰਮਤਿ ਪ੍ਰਚਾਰ ਦੇ ਖੇਤਰ ਵਿਚ ਨਹੀਂ ਹਨ, ਔਰ ਜੋ ਇਸ ਖੇਤਰ ਵਿਚ ਸੇਵਾ-ਰੱਤ ਹਨ, ਉਹ ਇਸ ਰਸ ਤੋਂ ਹੀਣੇ ਹਨ। ਪਰਮਾਤਮਾ ਪਰਮ ਰਸ ਹੈ, ਪਰਮ ਪ੍ਰਕਾਸ਼ ਹੈ, ਇਸ ਦਾ ਪ੍ਰਚਾਰ ਬੇ-ਰਸੀ ਤੇ ਅੰਧੇਪਨ ਨਾਲ ਨਹੀਂ ਹੋ ਸਕਦਾ, ਪਰੰਤੂ ਅਕਸਰ ਐਸਾ ਹੀ ਹੋ ਜਾਂਦਾ ਹੈ ਤੇ ਨਿਰਮਲ ਗਿਆਨ ਧਿਆਨ ਦੀ ਧਾਰਾ, ਅਵਤਾਰੀ ਪੁਰਸ਼ਾਂ ਤੋਂ ਚੱਲਦੇ ਅੰਮ੍ਰਿਤ-ਜਲ ਵੰਡਣ ਵਾਲਿਆਂ ਦੇ ਹੱਥ ਮੈਲੇ ਹੁੰਦੇ ਹਨ।

ਹਰ ਕੌਮ ਵਿਚ ਨੇਕ ਤਬੀਅਤ ਇਨਸਾਨ ਹੁੰਦੇ ਹਨ ਪਰ ਉਹ ਇਤਨੇ ਆਰਾਮ-ਪਸੰਦ ਤੇ ਸੰਘਰਸ਼ਹੀਣ ਹੋ ਜਾਂਦੇ ਹਨ ਕਿ ਸੰਘਰਸ਼ਹੀਣ ਹੁੰਦਿਆਂ ਹੋਇਆਂ ਵੀ ਉਹ ਅਵਤਾਰੀ ਪੁਰਸ਼ਾਂ ਦੇ ਅੰਮ੍ਰਿਤ ਨੂੰ ਸੰਘਰਸ਼ ਨਾਲ ਹੀ ਵੰਡਣਾ ਚਾਹੁੰਦੇ ਹਨ, ਇਸ ਲਈ ਉਹ ਸਮਾਜ ਵਿਚ ਕਾਬਲੇ ਕਬੂਲ ਨਹੀਂ ਹੁੰਦੇ। ਇਹ ਅਧੋਗਤੀ ਸਿਖ ਜਗਤ ਵਿਚ ਇਸ ਸਮੇਂ ਦੇਖਣ ਨੂੰ ਮਿਲਦੀ ਹੈ। ਹੁਣ ਪਹਿਲਾ ਕੰਮ ਤਾਂ ਇਹ ਰਹਿ ਗਿਆ ਹੈ ਕਿ ਚੱਲ ਰਿਹਾ ਪ੍ਰਬੰਧਕੀ ਢਾਂਚਾ ਸਾਰੇ ਦਾ ਸਾਰਾ ਬਦਲਿਆ ਜਾਵੇ, ਫਿਰ ਉਸਾਰੂ ਕੰਮ ਕੀਤੇ ਜਾ ਸਕਦੇ ਹਨ। ਹਰ ਪੰਥ-ਦਰਦੀ ਨੂੰ ਇਸ ਕ੍ਰਾਂਤੀ ਵਿਚ ਆਪਣਾ ਹੱਥ ਵਟਾਉਣਾ ਚਾਹੀਦਾ ਹੈ। ਦੇਸ਼-ਵਿਦੇਸ਼

ਦੇ ਸਾਰੇ ਗੁਰਦਵਾਰੇ, ਕੇਂਦਰ ਦੇ ਅਧੀਨ ਹੋਣੇ ਚਾਹੀਦੇ ਹਨ ਅਤੇ ਕੇਂਦਰੀ ਪ੍ਰਚਾਰ ਸੰਸਥਾ ਵਿਚ ਬ੍ਰਹਮ-ਗਿਆਨੀ ਤੇ ਨਾਮ-ਅਭਿਆਸੀ ਹੋਣੇ ਚਾਹੀਦੇ ਹਨ। ਇਹ ਵੀ ਖ਼ਾਸ ਖ਼ਿਆਲ ਰੱਖਣਾ ਚਾਹੀਦਾ ਹੈ ਕਿ ਇਨ੍ਹਾਂ ਦਾ ਪਿਛੋਕੜ ਖ਼ਾਸ ਕਰਕੇ ਸੰਪੰਨ ਹੋਵੇ ਤਾਂਕਿ ਇਨ੍ਹਾਂ ਨੂੰ ਪਿੱਛੇ ਦੀ ਵੀ ਖਿੱਚ ਨਾ ਹੋਵੇ, ਇਨ੍ਹਾਂ ਨੇ ਆਪਣੀਆਂ ਲੋੜਾਂ ਘਟਾਈਆਂ ਹੋਣੀਆਂ ਚਾਹੀਦੀਆਂ ਹਨ, ਇਹ ਦੁਨਿਆਵੀ ਜੀਵਨ ਦੇਖ ਚੁੱਕੇ ਹੋਵਣ ਤੇ ਉਸ ਤੋਂ ਮੂੰਹ ਮੋੜ ਚੁੱਕੇ ਹੋਣ।

## 4. ਪ੍ਰਚਾਰ ਦੇ ਤੌਰ ਤਰੀਕੇ

ਪ੍ਰਥਮ ਨੌਂ ਖੰਡ ਵਿਚ ਫੈਲੇ ਇਤਿਹਾਸਕ ਅਸਥਾਨਾਂ ਨੂੰ ਗੁਰਮਤਿ ਪ੍ਰਚਾਰ ਦਾ ਇਲਾਕਾਈ ਕੇਂਦਰੀ ਅਸਥਾਨ ਬਣਾਇਆ ਜਾਵੇ। ਸਮੱਸਤ ਭਾਰਤ ਤੋਂ ਬਾਹਰ ਵੀ ਇਤਿਹਾਸਕ ਅਸਥਾਨ ਮੌਜੂਦ ਹਨ। ਅਰਬ, ਈਰਾਨ, ਅਫ਼ਗਾਨਿਸਤਾਨ ਤੇ ਰੂਸ ਵਿਚ ਇਨ੍ਹਾਂ ਅਸਥਾਨਾਂ ਦੇ ਨਿਸ਼ਾਨ ਮੌਜੂਦ ਹਨ। ਤਿੱਬਤ, ਭੂਟਾਨ, ਲੇਹ, ਲੱਦਾਖ ਤੇ ਬਰਮਾ ਵਿਚ ਵੀ ਕਦੀਮ ਆਸਾਰ ਵੇਖੇ ਗਏ ਹਨ। ਗੁਰਦਵਾਰਿਆਂ ਦੀ ਗੋਲਕ ਦਾ ਸਾਰਾ ਧਨ ਇਨ੍ਹਾਂ ਅਸਥਾਨਾਂ ਦੀ ਦੇਖ-ਰੇਖ ਤੇ ਇਲਾਕਾਈ ਪ੍ਰਚਾਰ 'ਤੇ ਖ਼ਰਚ ਕੀਤਾ ਜਾਣਾ ਚਾਹੀਦਾ ਹੈ। ਕਲਗ਼ੀਧਰ ਦੇ ਮਹਾਨ ਸੰਦੇਸ਼ ਕਿ ਗ਼ਰੀਬ ਦਾ ਮੂੰਹ ਗੁਰੂ ਦੀ ਗੋਲਕ ਹੈ, ਅਗਰ ਇਹ ਧਨ ਗ਼ਰੀਬ ਦੇ ਮੂੰਹ ਵਿਚ ਪਾਇਆ ਜਾਵੇ ਤਾਂ ਗ਼ਰੀਬ ਦੀ ਜ਼ੁਬਾਨ ਤੇ ਜਾਨ ਵਿਚ ਸਿੱਖੀ ਪਾਈ ਜਾ ਸਕਦੀ ਹੈ। ਸਾਡੀ ਖ਼ੁਸ਼ਕਿਸਮਤੀ ਹੈ ਕਿ ਗੁਰਮਤਿ ਦੀ ਪਨੀਰੀ ਸਮੱਸਤ ਭਾਰਤ ਵਿਚ ਪਾਈ ਜਾਂਦੀ ਹੈ। ਜਿਨ੍ਹਾਂ ਨੂੰ ਅਸੀਂ ਸਹਿਜਧਾਰੀ ਕਹਿੰਦੇ ਹਾਂ, ਐਸੀ ਪਨੀਰੀ ਕਿਸੇ ਕੌਮ ਕੋਲ ਵੀ ਨਹੀਂ ਹੈ, ਕਿਉਂਕਿ ਸਿਖ ਧਰਮ ਸਾਂਝਾ ਤੇ ਵਿਸ਼ਾਲ ਧਰਮ ਹੈ, ਗੁਰੂ ਗ੍ਰੰਥ ਸਾਹਿਬ ਮਹਾਰਾਜ ਸਾਂਝੀਵਾਲਤਾ ਤੇ ਵਿਸ਼ਾਲਤਾ ਦੇ ਸਾਗਰ ਹਨ। ਬੋਧੀ ਭਿਕਸ਼ੂਆਂ ਨੇ ਤਾਂ ਮਹਾਤਮਾ ਬੁੱਧ ਨੂੰ ਏਸ਼ੀਆ ਦਾ ਚਾਨਣ ਹੀ ਬਣਾਇਆ ਸੀ ਪਰ ਗੁਰੂ ਗ੍ਰੰਥ ਸਾਹਿਬ ਤਾਂ ਸਾਰੇ ਸੰਸਾਰ ਦਾ ਚਾਨਣ ਹਨ। ਪਰੰਤੂ ਇਸ ਮਹਾਨ ਸੂਰਜ ਅੱਗੇ ਪ੍ਰਬੰਧਕੀ ਢਾਂਚੇ ਦੀਆਂ ਕਾਲੀਆਂ ਬੱਦਲੀਆਂ ਛਾਈਆਂ ਹੋਈਆਂ ਹਨ, ਜਿਸ ਕਰਕੇ ਸੰਸਾਰ ਇਸ ਚਾਨਣ ਤੋਂ ਵਾਂਝਾ ਹੈ। ਕ੍ਰਾਂਤੀ ਦੀ ਜ਼ੋਰਦਾਰ ਤੂਫ਼ਾਨੀ ਪੌਣ ਚਲਾ ਕੇ ਇਨ੍ਹਾਂ ਕਾਲੇ ਬੱਦਲਾਂ ਨੂੰ ਭਜਾਇਆ ਜਾ ਸਕਦਾ ਹੈ, ਨਸਾਇਆ ਜਾ ਸਕਦਾ ਹੈ। ਸਾਨੂੰ ਇਕੋ ਸਮੇਂ ਸੰਘਰਸ਼ ਲਈ ਕਈ ਮੋਰਚੇ ਖੋਲ੍ਹਣੇ ਪੈਣੇ ਹਨ—ਪ੍ਰਬੰਧਕੀ ਢਾਂਚੇ ਨਾਲ ਸੰਘਰਸ਼, ਭਾਵ ਤੇ ਗਿਆਨਹੀਣ ਪ੍ਰਚਾਰਕ ਸ਼੍ਰੇਣੀ ਨਾਲ ਸੰਘਰਸ਼, ਡੇਰੇਦਾਰ ਤੇ ਬਨਾਵਟੀ ਗੁਰੂਆਂ ਨਾਲ ਸੰਘਰਸ਼। ਇਸ ਦੇ ਲਈ ਸ਼ਕਤੀਸ਼ਾਲੀ ਸੰਗਠਨ ਬਣਾ ਕੇ ਸੰਘਰਸ਼ ਕਰਨਾ ਪਵੇਗਾ।

## 5. ਸੰਘਰਸ਼ ਦੀ ਰੂਪ-ਰੇਖਾ

ਜੋ ਪੜ੍ਹੇ ਲਿਖੇ ਗੁਰਮਤਿ-ਹਿਤੈਸ਼ੀ ਤੇ ਕੰਮ ਕਾਜ ਤੋਂ ਰਿਟਾਇਰ ਹੋ ਚੁੱਕੇ ਹਨ ਅਤੇ ਆਪਣਾ ਸਮਾਂ ਸਿਮਰਨ ਅਭਿਆਸ ਵਿਚ ਲਾਉਂਦੇ ਹੋਣ, ਉਹ ਹੁਣ ਕਮਰਕੱਸੇ ਕਰ ਕੇ ਅੱਗੇ ਆਵਣ। ਹਰ ਵੱਡੇ ਸ਼ਹਿਰ ਵਿਚ ਦਸ ਤੇ ਛੋਟੇ ਸ਼ਹਿਰ ਵਿਚ ਪੰਜ ਤਾਂ ਹੋਣੇ ਹੀ ਚਾਹੀਦੇ ਹਨ। ਇਹ ਇਸ ਕ੍ਰਾਂਤੀਕਾਰੀ ਯੋਜਨਾ ਨੂੰ ਸੰਗਤਾਂ ਵਿਚ ਪ੍ਰਚਾਰਨ ਤੇ ਉਸ ਦੇ ਪ੍ਰਭਾਵ ਦਾ ਅਧਿਐਨ ਕਰਨ, ਇਕੱਲੇ ਇਕੱਲੇ ਗੁਰਸਿਖ ਦੇ ਕੰਨਾਂ ਵਿਚ ਇਸ ਕ੍ਰਾਂਤੀਕਾਰੀ ਯੋਜਨਾ ਦੀ ਖ਼ਬਰ ਪਾਉਣ ਤਾਂਕਿ ਇਲਾਕਾਈ ਸੰਗਤਾਂ ਸੰਘਰਸ਼ ਲਈ ਯੋਜਨਾਬੱਧ ਹੋ ਸਕਣ। ਇਸ ਪ੍ਰੇਰਨਾ ਤੇ ਪ੍ਰਚਾਰ ਲਈ ਗੁਰਦਵਾਰਿਆਂ ਦੀ ਸਟੇਜ ਤਾਂ ਮਿਲਣੀ ਕਠਨ ਹੈ, ਇਸ ਵਾਸਤੇ ਇਹ ਗੱਲ ਵਿਅਕਤੀਗਤ ਰੂਪ ਵਿਚ, ਇਕ ਇਕ ਦੇ ਕੰਨ ਵਿਚ ਪਾਉਣੀ ਪਵੇਗੀ। ਸੰਘਰਸ਼ ਵਿਚ ਆਏ ਵਿਅਕਤੀ ਵੀ ਦ੍ਰਿੜ੍ਹ ਇਰਾਦਾ ਰੱਖਦੇ ਹੋਣ ਤੇ ਕੁਛ ਆਪਣੀ ਸੋਚਣੀ ਵਿਚ ਇਸ ਉਸਾਰੂ ਰੁਚੀ ਨੂੰ ਪਹਿਲ ਦੇਣ ਕਿ ਧਾਰਮਿਕ ਅਸਥਾਨ ਕੇਵਲ ਧਾਰਮਿਕ ਵਿਅਕਤੀ ਹੀ ਚਲਾ ਸਕਦੇ ਹਨ। ਪਰੰਤੂ ਬਦਕਿਸਮਤੀ ਇਹ ਹੈ ਕਿ ਅੱਜ ਗੁਰਦਵਾਰੇ ਵੀ ਰਾਜਨੀਤਕਾਂ ਦੇ ਹੱਥ ਵਿਚ ਆ ਗਏ ਹਨ, ਜਿਸ ਕਰਕੇ ਗੁਰਦਵਾਰਿਆਂ ਦੀ ਹਾਲਤ ਪਾਰਲੀਮੈਂਟ ਤੇ ਅਸੈਂਬਲੀ ਹਾਲਾਂ ਜੈਸੀ ਹੁੰਦੀ ਜਾ ਰਹੀ ਹੈ। ਧਾਰਮਿਕ ਉਸਾਰੂ ਰੁਚੀਆਂ ਰੱਖਣ ਵਾਲੇ ਐਸੇ ਬਣੇ ਮਾਹੌਲ ਤੋਂ ਕਿਨਾਰਾਕਸ਼ੀ ਕਰ ਜਾਂਦੇ ਹਨ, ਜਦ ਕਿ ਹੁਣ ਸਮਾਂ ਆ ਗਿਆ ਹੈ ਕਿ ਧਾਰਮਿਕ ਉਸਾਰੂ ਰੁਚੀਆਂ ਰੱਖਣ ਵਾਲੇ ਅੱਗੇ ਆਵਣ ਤੇ ਇਸ ਨੂੰ ਸਤਿਗੁਰਾਂ ਦੀ ਮਹਾਨ ਸੇਵਾ ਸਮਝ ਕੇ ਆਪਣੀ ਖ਼ੁਸ਼ਕਿਸਮਤੀ ਸਮਝਣ। ਸੰਘਰਸ਼ ਵਿਚ ਸਫਲਤਾ ਤੋਂ ਬਾਅਦ ਗੁਰਦਵਾਰਿਆਂ ਦੀ ਆਰਥਕ ਸ਼ਕਤੀ ਨੂੰ ਨਾਮ-ਅਭਿਆਸ ਕੇਂਦਰਾਂ 'ਤੇ ਖ਼ਰਚ ਕਰਨ ਤੇ ਅਭਿਆਸ ਵਿਚ ਸਫਲਤਾ ਮਿਲਣ ਵਾਲਿਆਂ ਦੇ ਹੱਥਾਂ ਵਿਚ ਗੁਰਦਵਾਰਿਆਂ ਦੀ ਵਾਗਡੋਰ ਦੇ ਦੇਣ।

## 6. ਨਾਮ-ਅਭਿਆਸੀਆਂ ਦੀ ਜ਼ਿੰਮੇਵਾਰੀ

ਨਾਮ-ਅਭਿਆਸੀ ਹਰ ਕੌਮ ਵਿਚ, ਹਰ ਸਮੇਂ ਹੁੰਦੇ ਹਨ, ਲੇਕਿਨ ਬਹੁ-ਗਿਣਤੀ ਵਿਚ ਅਕਸਰ ਨਾਮ-ਅਭਿਆਸੀ ਸੰਘਰਸ਼ਹੀਣ ਹੁੰਦੇ ਹਨ। ਜੀਵਨ ਦਾ ਲਕਸ਼ ਤਾਂ ਨਾਮ-ਅਭਿਆਸ ਦੁਆਰਾ ਪਰਮਾਤਮਾ ਦੀ ਪ੍ਰਾਪਤੀ ਹੀ ਹੈ। ਲੇਕਿਨ ਨਾਮ-ਅਭਿਆਸੀ ਸਮਾਜਕ, ਰਾਜਨੀਤਕ ਤੇ ਧਾਰਮਿਕ ਕੁਰੀਤੀਆਂ ਨੂੰ ਦੇਖਦੇ ਹੋਏ, ਸੁਭਾਵ ਅਨੁਸਾਰ, ਚੁਪ ਰਹਿ ਜਾਣ ਔਰ ਸੰਘਰਸ਼ਹੀਣ ਹੋ ਜਾਣ ਤਾਂ ਇਨ੍ਹਾਂ ਆਈਆਂ ਹੋਈਆਂ ਕੁਰੀਤੀਆਂ ਨੂੰ ਹਟਾਇਆ

ਹੀ ਨਹੀਂ ਜਾ ਸਕਦਾ। ਭਾਈ ਗੁਰਦਾਸ ਜੀ ਨੇ ਵੀ ਇਹ ਇਸ਼ਾਰਾ ਕੀਤਾ ਹੈ:

**ਸਿਧ ਛਪਿ ਬੈਠੇ ਪਰਬਤੀ ਕਉਣੁ ਜਗਤਿ ਕਉ ਪਾਰਿ ਉਤਾਰਾ।੨੯।੧।**

*(ਭਾਈ ਗੁਰਦਾਸ ਜੀ)*

ਕਾਰਜ ਦੀ ਸਿੱਧੀ ਤਾਂ ਸਿੱਧ ਪੁਰਸ਼ਾਂ ਤੋਂ ਹੀ ਹੋ ਸਕਦੀ ਹੈ, ਬਾਕੀਆਂ ਦਾ ਸੰਘਰਸ਼ ਲੋਕ-ਅਹੰਕਾਰ ਉਪਰ ਆਸ਼ਰਿਤ ਹੁੰਦਾ ਹੈ, ਜਿਸ ਨਾਲ ਮਨੋਰਥ ਉਹਲੇ ਹੋ ਜਾਂਦਾ ਹੈ ਅਤੇ ਸੁਧਾਰ ਦੀ ਥਾਂ ਵਿਗਾੜ ਹੀ ਮਨੁੱਖਾਂ ਦੇ ਪੱਲੇ ਪੈਂਦਾ ਹੈ। ਸੋ, ਨਾਮ-ਅਭਿਆਸੀ ਹੀ ਇਸ ਸੁਧਾਰਕ ਸੰਘਰਸ਼ ਵਿਚ ਆਉਣੇ ਚਾਹੀਦੇ ਹਨ। ਨਾਮ-ਅਭਿਆਸ ਤੋਂ ਮਿਲੀ ਸੂਝ-ਬੂਝ ਤੇ ਸ਼ਕਤੀ ਨੂੰ ਹੁਣ ਇਸ ਧਾਰਮਿਕ ਸੁਧਾਰ ਵਿਚ ਹੀ ਖ਼ਰਚ ਕਰਨਾ ਚਾਹੀਦਾ ਹੈ। ਜਦ ਵੀ ਦੁਨੀਆ ਵਿਚ, ਜੀਵਨ ਦੇ ਹਰ ਪੱਖ ਵਿਚ ਵਿਗਾੜ ਆਇਆ ਤਾਂ ਅਵਤਾਰਾਂ ਤੇ ਭਗਤਾਂ ਨੇ ਹੀ ਉਸ ਦਾ ਸੁਧਾਰ ਕੀਤਾ। ਜਦ ਕੋਈ ਰਾਜਨੀਤਕ ਲੋਭ ਅਹੰਕਾਰ-ਵੱਸ ਹੋ ਕੇ ਅਖੌਤੀ ਸੁਧਾਰ ਦਾ ਨਾਅਰਾ ਲਾਉਂਦਾ ਹੈ ਤਾਂ ਸੈਂਕੜੇ, ਹਜ਼ਾਰਾਂ ਤੇ ਕ੍ਰੋੜਾਂ ਦੀਆਂ ਗਰਦਨਾਂ ਨੂੰ ਕੱਟ ਕੇ ਤਬਾਹੀਆਂ ਤੇ ਬਰਬਾਦੀਆਂ ਹੀ ਪੈਦਾ ਕਰਦਾ ਹੈ। ਹਿਟਲਰ ਦੋ ਕ੍ਰੋੜ ਬੰਦਿਆਂ ਦਾ ਕਾਤਲ ਹੈ, ਢਾਈ ਕ੍ਰੋੜ ਚੀਨ ਵਿਚ ਕਤਲ ਕੀਤੇ ਗਏ ਤੇ ਕ੍ਰੋੜਾਂ ਦੀਆਂ ਕਬਰਾਂ ਰੂਸ ਵਿਚ ਬਣੀਆਂ ਤੇ ਪਿੱਛੋਂ ਭੁੱਖਮਰੀ ਤੇ ਪੱਛੜਾਪਨ ਮਨੁੱਖਤਾ ਦੇ ਹੱਥ ਲੱਗਾ।

## ਦੁਨਿਆਵੀ ਪੱਧਰ 'ਤੇ ਆਈਆਂ ਕੁਰੀਤੀਆਂ ਅਤੇ ਮਹਾਪੁਰਸ਼ਾਂ ਦੁਆਰਾ ਉਪਕਾਰ ਦੇ ਅਪਣਾਏ ਗਏ ਢੰਗ

ਧਰਮ ਦੇ ਨਾਮ 'ਤੇ ਬ੍ਰਾਹਮਣਾਂ ਨੇ ਹਜ਼ਾਰਾਂ ਸਾਲ ਤਕ ਸ਼ੂਦਰਾਂ ਲਈ ਧਾਰਮਿਕ ਮੰਦਰਾਂ ਦੇ ਦਰਵਾਜ਼ੇ ਬੰਦ ਰੱਖੇ। ਬਹੁ-ਗਿਣਤੀ ਨੂੰ ਧਰਮ ਦੀ ਸੂਝ-ਬੂਝ ਤੋਂ ਵਾਂਝਾ ਰੱਖਣ ਦਾ ਮੁੱਦਾ ਇਹ ਸੀ ਕਿ ਧਰਮ ਦੀ ਸ਼ਕਤੀ ਜੋ ਸਾਡੇ ਹੱਥਾਂ ਵਿਚ ਹੈ, ਉਹ ਕਿਧਰੇ ਸਤਿਵਾਦੀ ਧਾਰਮਿਕ ਹੱਥਾਂ ਵਿਚ ਨਾ ਚਲੀ ਜਾਏ ਅਤੇ ਅਸੀਂ ਧਰਮ ਤੋਂ ਜੋ ਆਰਥਕ ਲਾਭ ਪ੍ਰਾਪਤ ਕਰਦੇ ਹਾਂ, ਕਿਧਰੇ ਵਾਂਝੇ ਨਾ ਰਹਿ ਜਾਈਏ। ਸੰਸਾਰ ਦਾ ਉਹ ਸਭ ਤੋਂ ਵੱਡਾ ਬਦਕਿਸਮਤ ਦਿਹਾੜਾ ਸੀ ਜਦ ਧਰਮ ਧੰਧਾ ਬਣਿਆ ਅਤੇ ਧੰਧਾ ਬਣਦਿਆਂ ਬਾਜ਼ਾਰੀ ਹੋ ਗਿਆ। ਫਿਰ ਧਰਮ ਨੂੰ ਰਾਜਨੀਤੀ ਦਾ ਲਬਾਦਾ ਪਹਿਨਾ ਦਿੱਤਾ ਗਿਆ। ਰਾਜਨੀਤੀ ਦਾ ਸਾਰਾ ਝੂਠ, ਫ਼ਰੇਬ ਤੇ ਮੱਕਾਰੀ ਦਾ ਜਾਲ ਧਰਮ ਮੰਦਰਾਂ ਵਿਚ ਪੱਸਰ ਗਿਆ। ਸਦੀਆਂ ਤੋਂ ਧਰਮ ਦੀ ਇਹੋ ਰੂਪ-ਰੇਖਾ ਮਨੁੱਖਤਾ ਦੇ ਸਾਹਮਣੇ ਚਲੀ ਆ ਰਹੀ ਹੈ ਅਤੇ ਮਨੁੱਖਤਾ ਦੀ ਵੀ ਇਸੇ ਮਾਹੌਲ ਵਿਚ ਜੀਵਣ ਦੀ ਆਦਤ ਬਣ ਗਈ ਦਿੱਸਦੀ

ਹੈ। ਇਸ ਸਾਰੀ ਵਿਚਾਰਧਾਰਾ ਨੂੰ ਮੋੜਨਾ ਵਿਸ਼ਾਲ ਦਰਿਆਵਾਂ ਦੇ ਰੁਖ਼ ਨੂੰ ਮੋੜਨਾ ਹੈ। ਇਤਨੇ ਵੱਡੇ ਧਰਮ ਦੇ ਨਾਮ 'ਤੇ ਹੋ ਰਹੇ ਅਨਰਥ ਦੇ ਵਹਿਣ ਨੂੰ ਮੁੱਠੀ ਭਰ ਰੇਤ ਨਾਲ ਰੋਕਣਾ ਕਠਿਨ ਹੈ। ਇਸ ਲਈ ਪੂਰੀ ਸ਼ਕਤੀ, ਤਨਜ਼ੀਮ, ਸਿਆਣਪ ਤੇ ਉਤਸ਼ਾਹ ਉਮੰਗ ਦੀ ਲੋੜ ਹੈ।

ਬ੍ਰਾਹਮਣਾਂ ਕਰਕੇ, ਜਦ ਧਰਮ ਸ਼ੁੱਧ ਰੂਪ ਵਿਚ ਧੰਧਾ ਬਣਿਆ ਤਾਂ ਸਿਧਾਰਥ (ਮਹਾਤਮਾ ਬੁੱਧ) ਆਪਣੀ ਤਰਕ-ਸ਼ਕਤੀ ਨਾਲ ਇਸ ਦਾ ਖੰਡਨ ਕਰਨ ਵਿਚ ਸਫਲ ਹੋਇਆ। ਪੂਰੀ ਤਨਜ਼ੀਮ, ਤਾਲੀਮ ਤੇ ਸਾਧਨਾ ਦੀ ਅਧਿਆਤਮਕ ਸ਼ਕਤੀ ਲੈ ਕੇ ਜਦ ਮਹਾਤਮਾ ਬੁੱਧ ਨੇ ਆਪਣੇ ਕਦਮ ਪਸਾਰੇ ਤਾਂ ਬ੍ਰਾਹਮਣਾਂ ਦੇ ਧਰਮ ਦੇ ਬਾਜ਼ਾਰ ਲੁਟ ਪੁਟ ਗਏ। ਧਾਰਮਿਕ ਤੌਰ 'ਤੇ ਉਤਸ਼ਾਹ-ਹੀਣ ਤੇ ਰੂਹਾਨੀ ਬਲ ਦੇ ਨਾ ਹੋਣ ਕਰਕੇ ਬ੍ਰਾਹਮਣੀ ਸਮਾਜ ਮਹਾਤਮਾ ਬੁੱਧ ਦੇ ਅੱਗੇ ਟਿਕ ਨਾ ਸਕਿਆ। ਛੋਟੇ ਛੋਟੇ ਝਰਨੇ ਮਿਲ ਕੇ ਜਿਵੇਂ ਇਕ ਵੱਡਾ ਦਰਿਆ ਬਣ ਜਾਂਦਾ ਹੈ, ਤਿਵੇਂ ਹੀ ਛੋਟੇ ਛੋਟੇ ਬਹੁਤ ਸਾਰੇ ਧਾਰਮਿਕ ਸੰਗਠਨ ਇਸ ਬੋਧੀ ਲਹਿਰ ਵਿਚ ਸ਼ਾਮਲ ਹੋ ਗਏ। ਸਹਿਜੇ ਸਹਿਜੇ ਬੁੱਧ ਧਰਮ ਇਕ ਵਿਸ਼ਾਲ ਸਾਗਰ ਬਣ ਗਿਆ, ਜਿਸ ਨੇ ਬ੍ਰਾਹਮਣੀ ਨਿਜ਼ਾਮ ਦੀ ਸਾਰੀ ਧਰਤੀ ਨੂੰ ਆਪਣੇ ਵਿਚ ਡੁਬੋ ਲਿਆ। ਬੜੇ ਬੜੇ ਤਾਰਕਿਕ, ਵਿਚਾਰਕ, ਗੁਣੀਜਨ ਮਹਾਤਮਾ ਬੁੱਧ ਦੀ ਵਿਲੱਖਣ ਸ਼ਕਤੀ ਤੋਂ ਪ੍ਰਭਾਵਤ ਹੋ ਬੋਧੀ ਹੋ ਗਏ। ਬਾਅਦ ਵਿਚ ਰਾਜੇ ਅਸ਼ੋਕ ਜੈਸੇ ਛਤਰਪਤੀ ਤੇ ਹੋਰ ਛੋਟੇ ਛੋਟੇ ਰਜਵਾੜਿਆਂ ਦੀ ਆਰਥਕ ਸ਼ਕਤੀ ਨੇ ਇਸ ਲਹਿਰ ਨੂੰ ਚਾਰ ਚੰਦ ਲਾ ਦਿੱਤੇ। ਰਾਜਾ ਅਸ਼ੋਕ ਖ਼ੁਦ ਵੀ ਭਿਕਸ਼ੂ ਬਣ ਗਿਆ ਤੇ ਉਸ ਦੀ ਲੜਕੀ ਭਿਕਸ਼ਣੀ। ਸਾਰਾ ਭਾਰਤ ਮਹਾਤਮਾ ਬੁੱਧ ਦੇ ਧਾਰਮਿਕ ਵਿਚਾਰਾਂ ਦੇ ਉਲੀਰੇ ਵਿਚ ਆ ਗਿਆ। ਬਾਅਦ ਵਿਚ ਭਾਰਤ ਦੀਆਂ ਸਰਹੱਦਾਂ ਟੱਪ ਕੇ ਇਹ ਬੁੱਧ ਧਰਮ ਅਫ਼ਗਾਨਿਸਤਾਨ, ਉਜ਼ਬੇਕਿਸਤਾਨ, ਤੁਰਕਮਿਨਿਸਤਾਨ ਦੇ ਵੇਹੜੇ ਵਿਚ ਜਾ ਵੜਿਆ। ਮਹਾਤਮਾ ਬੁੱਧ ਦੀ ਖ਼ੂਬਸੂਰਤ ਕਾਬਲੇ-ਦੀਦ ਮੂਰਤੀ ਅੱਜ ਵੀ ਬਾਮੀਆ (ਅਫ਼ਗਾਨਿਸਤਾਨ) ਵਿਚ ਸਥਿਤ ਹੈ। ਮਹਾਤਮਾ ਬੁੱਧ ਤੇ ਬੋਧੀ ਭਿਕਸ਼ੂ ਆਪਣੀ ਰੂਹਾਨੀ ਸ਼ਕਤੀ ਨਾਲ ਰੋਜ਼ ਜ਼ਿੰਦਗੀ ਬਖ਼ਸ਼ਦੇ ਰਹੇ, ਜਿਸ ਨਾਲ ਬੁੱਧ ਧਰਮ ਉਚਾਈਆਂ ਨੂੰ ਵਧਣ ਲੱਗਾ ਅਤੇ ਮਤ-ਮਤਾਂਤਰਾਂ ਦੇ ਟੀਲੇ ਇਸ ਗਹਿਰੇ ਸਾਗਰ ਵਿਚ ਡੁੱਬਦੇ ਗਏ।

## 1. ਸਮਾਂ ਤੇ ਸਥਾਨਕ ਦੂਰੀ

ਮਹਾਤਮਾ ਬੁੱਧ ਦੇ ਦੇਹ ਤਿਆਗਣ ਤੋਂ ਮਗਰੋਂ, ਮਨੁੱਖੀ ਸੁਭਾ ਅਨੁਸਾਰ, ਬੋਧੀ ਭਿਕਸ਼ੂਆਂ ਦੇ ਮੁਖੀਆਂ ਵਿਚ ਮਤ-ਭੇਦ ਵਧਦੇ ਗਏ। ਜਿਨ੍ਹਾਂ ਸੋਹਣੇ ਕੀਮਤੀ ਮੋਤੀਆਂ ਦੇ ਮਣਕਿਆਂ ਨੂੰ ਮਹਾਤਮਾ ਬੁੱਧ ਨੇ ਆਪਣੀ ਰੂਹਾਨੀ ਸ਼ਕਤੀ

ਵਿਚ ਪਰੋ ਕੇ ਰੱਖਿਆ ਹੋਇਆ ਸੀ, ਧਾਗੇ ਦੇ ਟੁੱਟਦਿਆਂ ਹੀ ਇਹ ਮੋਤੀਆਂ ਦੇ ਮਣਕੇ ਬਿਖਰਨ ਲੱਗ ਪਏ। ਮਨੁੱਖੀ ਸੁਭਾ ਦਾ ਪ੍ਰਬਲ ਔਗੁਣ ਅਹੰਕਾਰ, ਗਰਭ ਧਾਰਨ ਕਰ ਚੁੱਕਿਆ ਸੀ। ਹਿਤੈਸ਼ੀਆਂ ਨੂੰ ਅਹੰਕਾਰ ਦੇ ਕਾਰਨ ਬੋਧੀ ਭਿਕਸ਼ੂਆਂ ਦੇ ਪੈਰ ਭਾਰੀ ਦਿੱਸਣ ਲੱਗੇ। ਭਾਰੀ ਪੈਰਾਂ ਵਿਚ ਤੇਜ਼ ਗਤੀ ਨਹੀਂ ਰਹਿ ਜਾਂਦੀ। ਸਹਿਜੇ ਸਹਿਜੇ ਅਹੰਕਾਰ ਨੇ ਜਨਮ ਲਿਆ, ਘਰ ਵੰਡਿਆ ਗਿਆ ਔਰ ਟੁਕੜੇ ਟੁਕੜੇ ਹੋ ਗਿਆ। ਇਸ ਢਹਿੰਦੀ ਤੇ ਘਟਦੀ ਸਤ੍ਹਾ ਨੂੰ ਵੇਖ ਕੇ ਖੇਰੂੰ ਖੇਰੂੰ ਹੋ ਚੁੱਕਿਆ ਬ੍ਰਾਹਮਣੀ ਸਮਾਜ ਫਿਰ ਸੰਗਠਤ ਹੋਣ ਲੱਗਾ। ਜਗਤ ਗੁਰੂ ਸ਼ੰਕਰਾਚਾਰੀਆ ਦੀ ਤਰਕ ਸ਼ਕਤੀ ਤੇ ਸਵਰਨ ਜਾਤੀ ਦੇ ਰਜਵਾੜਿਆਂ ਦੀ ਆਰਥਕ ਸ਼ਕਤੀ ਦੇ ਸਾਹਮਣੇ ਬੁੱਧ ਧਰਮ ਟਿਕ ਨਾ ਸਕਿਆ। ਰਜਵਾੜਿਆਂ ਨੇ ਜਿਥੇ ਪੈਰ ਕੱਟ ਦਿੱਤੇ, ਜਗਤ ਗੁਰੂ ਸ਼ੰਕਰਾਚਾਰੀਆ ਨੇ ਪੈਰ ਰੋਕ ਦਿੱਤੇ। ਬਚਿਆ ਖੁਚਿਆ ਬੁੱਧ ਧਰਮ ਬਕੌਲੇ ਇਕਬਾਲ ਮੱਕਾਰੀ ਦਾ ਜਾਮਾ ਪਹਿਨ ਚੁੱਕਿਆ ਸੀ।

*ਸ਼ਮਾ ਗੌਤਮੇ ਜਲ ਰਹੀ ਹੈ ਮਹਿਫ਼ਿਲੇ ਅੰਗਿਆਰ ਮੇਂ।*

ਭਗੌੜੇ ਬੋਧੀ ਭਿਕਸ਼ੂਆਂ ਨੂੰ ਤਿੱਬਤ ਚੀਨ ਵਿਚ ਹੀ ਪਨਾਹ ਮਿਲ ਸਕੀ। ਹੁਣ ਬਹੁਤਾਤ ਥਾਵਾਂ 'ਤੇ ਬੁੱਧ ਧਰਮ ਦੀ ਲਾਸ਼ ਦਾ ਹੀ ਪੂਜਨ ਚੱਲ ਰਿਹਾ ਹੈ। ਇਹ ਵਿਅਕਤੀਗਤ ਇਕਾਂਤੜੀ ਕੋਠੜੀ ਵਿਚ ਬੈਠ, ਦੀਵਾ ਜਲਾ, ਰੌਸ਼ਨੀ ਮਾਣ ਰਿਹਾ ਹੈ; ਵਿਆਪਕ ਰੂਪ ਵਿਚ ਹੁਣ ਕੁਛ ਵੀ ਨਹੀਂ ਹੈ। ਸ਼ੰਕਰਾਚਾਰੀਆ ਨੇ ਜੋ ਸੰਨਿਆਸ ਦੀ ਲਹਿਰ ਚਲਾਈ, ਉਹ ਸ਼ੰਕਰਾਚਾਰੀਆ ਦੇ ਦਮ ਤੋੜਨ ਨਾਲ ਹੀ ਦਮ ਤੋੜ ਗਈ। ਫਿਰ ਮਛੰਦਰ ਤੇ ਗੋਰਖ ਨੇ ਧਰਮ ਦੀ ਵਾਗਡੋਰ ਸੰਭਾਲੀ।

ਗੋਰਖ ਦੀ ਇਹ ਸੋਚਣੀ ਤਾਂ ਸਹੀ ਸੀ ਕਿ ਧਨ ਕਮਾਉਣ ਦੇ ਕੇਵਲ ਇਕ ਨਹੀਂ, ਅਨੇਕਾਂ ਤਰੀਕੇ ਹਨ; ਭੁੱਖ ਮਿਟਾਣ ਲਈ ਇਕ ਨਹੀਂ, ਅਨੇਕਾਂ ਪ੍ਰਕਾਰ ਦੇ ਭੋਜਨ ਹਨ; ਤਿਵੇਂ ਹੀ ਧਰਮ ਪ੍ਰਾਪਤੀ ਦੇ ਅਨੇਕਾਂ ਸਾਧਨ ਜੁਟਾਏ ਜਾ ਸਕਦੇ ਹਨ, ਰੂਹਾਨੀ ਭੁੱਖ ਦੀ ਪੂਰਤੀ ਲਈ ਅਨੇਕਾਂ ਵਿਧੀਪੂਰਵਕ ਕਰਮ ਹੋ ਸਕਦੇ ਹਨ। ਪ੍ਰਬਲ ਦਲੀਲ ਤੇ ਪ੍ਰਚਾਰਨ ਦੇ ਢੰਗ ਦਾ ਐਸਾ ਅਸਰ ਹੋਇਆ ਕਿ ਭਾਰਤ ਜੋਗੀਆਂ ਦੀ ਲਪੇਟ ਵਿਚ ਆ ਗਿਆ। ਭਰਥਰੀ ਤੇ ਗੋਪੀ ਚੰਦ ਜੈਸੇ ਪ੍ਰਭਾਵਸ਼ਾਲੀ ਰਾਜੇ ਜੋਗੀ ਬਣਦੇ ਗਏ। ਨੇਪਾਲ ਦੇ ਲੋਗ ਗੋਰਖ ਤੋਂ ਇਤਨੇ ਮੁਤਾਸਿਰ ਹੋਏ ਕਿ ਉਨ੍ਹਾਂ ਨੂੰ ਗੋਰਖਾ ਆਖਿਆ ਜਾਣ ਲੱਗਿਆ। ਗੋਰਖ ਦੇ ਨਾਮ 'ਤੇ ਗੋਰਖਪੁਰ ਸ਼ਹਿਰ ਵੱਸਿਆ। ਪਰੰਤੂ ਗੋਰਖ ਦਾ ਰੋਜ਼ ਰੋਜ਼ ਪਰਮਾਤਮਾ ਪ੍ਰਾਪਤੀ ਲਈ ਨਵੀਂ ਨਵੀਂ ਵਿਧੀ ਅਪਨਾਉਣਾ, ਆਮ ਸਾਧਾਰਨ ਲੋਕਾਂ ਲਈ ਕਠਨ ਜਾਪਿਆ ਅਤੇ ਆਮ ਲੋਕਾਂ ਵਿਚ ਇਹ ਵਿਧੀਆਂ ਗੋਰਖਧੰਧਾ ਜਾਣੀਆਂ

ਜਾਣ ਲੱਗ ਪਈਆਂ। ਗੋਰਖ ਤੋਂ ਬਾਅਦ ਗੋਰਖ ਦੇ ਚੇਲਿਆਂ ਨੇ ਵੀ ਜੋਗ ਮਤ ਨੂੰ ਸ਼ੁੱਧ ਧੰਧਾ ਹੀ ਬਣਾ ਦਿੱਤਾ; ਜੋਗ ਮਤ ਬਾਜ਼ਾਰ ਵਿਚ ਆ ਕੇ ਬਾਜ਼ਾਰੀ ਬਣ ਕੇ ਰਹਿ ਗਿਆ। ਹੁਣ ਤਾਂ ਸਿਰਫ਼ ਨਾਮ ਹੀ ਬਾਕੀ ਹਨ। ਵੱਲਭਾਚਾਰੀਆ, ਰਾਮਾਨੁਜ ਤੇ ਬਾਅਦ ਵਿਚ ਸੁਆਮੀ ਰਾਮਾਨੰਦ, ਪਰਮਾਨੰਦ ਤੇ ਕਬੀਰ, ਰਵਿਦਾਸ ਤੇ ਨਾਮਦੇਵ ਦੁਆਰਾ ਭਗਤੀ ਲਹਿਰ ਉਛਲੀ, ਪਰ ਸਮੇਂ ਦੇ ਸੰਤਾਪ ਮੁਗ਼ਲਾਂ ਦੀ ਤਲਵਾਰ ਸਾਹਮਣੇ ਨਾ ਠਹਿਰ ਸਕੀ। ਅਹਿੰਸਾ ਪਰਮੋ-ਧਰਮ ਤੇ ਪ੍ਰੇਮ ਭਗਤੀ 'ਤੇ ਖੜੇ ਬੁੱਧ ਤੇ ਭਗਤਾਂ ਦੇ ਦੇਸ਼ ਵਿਚ ਹੁਣ ਸਿਰਫ਼ ਇਸਲਾਮ ਦੀ ਤਲਵਾਰ ਹੀ ਰਹਿ ਗਈ ਸੀ। ਸਿਰ ਝੁਕਾਣਾ ਜਾਂ ਸਿਰ ਕੱਟਣਾ ਇਸ ਤਲਵਾਰ ਦਾ ਲਕਸ਼ ਸੀ। ਕੁਛ ਕਟਦੇ ਗਏ, ਕੁਛ ਝੁਕਦੇ ਗਏ। ਐਸੇ ਦੁਖਾਂਤ ਵਿਚ ਫਸਿਆਂ ਇਕ ਮਹਾਨ ਰੌਸ਼ਨੀ ਦੀ ਕਿਰਨ ਉਜਾਗਰ ਹੋਈ ਜਿਸ ਨਾਲ ਸਿੱਖੀ ਦੀਆਂ ਲਹਿਰਾਂ ਉਮਡ ਪਈਆਂ ਅਤੇ ਉਹ ਰੌਸ਼ਨੀ ਸੀ, ਧੰਨ ਗੁਰੂ ਨਾਨਕ ਦੇਵ ਜੀ।

## 2. ਗੁਰੂ ਨਾਨਕ ਤੇ ਸਿੱਖੀ ਧਾਰਾ

ਸਮੇਂ ਦੇ ਅੰਤਰਾਲ ਤੇ ਸਥਾਨਕ ਦੂਰੀਆਂ ਵੀ ਆਮ ਮਨੁੱਖ ਨੂੰ ਪ੍ਰਭਾਵਤ ਕਰਦੀਆਂ ਹਨ। ਦੁਨੀਆ ਵਿਚ ਕਿਤਨੇ ਅਵਤਾਰੀ ਪੁਰਸ਼ ਮਿਹਨਤ ਕਰ ਕੇ ਮਨੁੱਖ ਨੂੰ ਈਸ਼ਵਰ ਦੇ ਨੇੜੇ ਲਿਆਉਂਦੇ ਹਨ। ਅਵਤਾਰ ਦੀਆਂ ਸਮੇਂ ਤੇ ਸਥਾਨਕ ਦੂਰੀਆਂ ਕਈ ਤਰ੍ਹਾਂ ਦੀਆਂ ਭਰਾਂਤੀਆਂ ਨੂੰ ਜਨਮ ਦਿੰਦੀਆਂ ਹਨ। ਅਗਰ ਸੂਖਸ਼ਮ ਬੁੱਧੀ ਨਾਲ ਅਵਤਾਰ ਦੀ ਵਿਚਾਰਧਾਰਾ ਨੂੰ ਨਾ ਪਕੜਿਆ ਜਾਏ ਤਾਂ ਮਨੁੱਖ, ਜੀਵਨਧਾਰਾ ਦੇ ਕੇਂਦਰ ਪਰਮਾਤਮਾ ਤੋਂ ਦੂਰ ਹੋ ਜਾਂਦਾ ਹੈ ਔਰ ਐਸਾ ਹਰ ਸਮੇਂ ਹੁੰਦਾ ਰਿਹਾ ਹੈ। ਅਵਤਾਰ ਦੀ ਹੋਂਦ ਉਸ ਦੇ ਬੋਲ ਸ਼ਬਦ ਨੂੰ ਅਗਰ ਉਸ ਦਾ ਸਹੀ ਰੂਪ ਜਾਣਿਆ ਜਾਏ ਤਾਂ ਈਸ਼ਵਰੀ ਨੇੜਤਾ ਤੇ ਲੀਨਤਾ ਸਦਾ ਬਣੀ ਰਹਿੰਦੀ ਹੈ। ਗੁਰੂ ਨਾਨਕ ਤੇ ਗੁਰੂ ਗੋਬਿੰਦ ਸਿੰਘ ਜੀ ਨੇ ਸਦਾ ਸ਼ਬਦ ਨਾਲ ਜੋੜਨ ਦੀ ਕੋਸ਼ਿਸ਼ ਕੀਤੀ। ਪਰ ਦਿਖਾਈ ਐਸਾ ਦੇ ਰਿਹਾ ਹੈ ਕਿ ਸਿਖ ਸਮਾਜ ਅਧਿਕਤਰ ਸ਼ਬਦ ਤੋਂ ਟੁੱਟ ਚੁੱਕਿਆ ਹੈ, ਤਦੇ ਤਾਂ ਸਿਖ ਸਮਾਜ ਵਿਚ ਸ਼ਬਦ ਦੀ ਮਹਿਮਾ ਨਾ ਹੋਣ ਕਰਕੇ ਵਿਅਕਤੀ ਦੀ ਮਹਿਮਾ ਹੋ ਰਹੀ ਹੈ। ਵਿਅਕਤੀ ਦਾ ਆਪਣਾ ਸੀਮਿਤ ਦਾਇਰਾ ਤੇ ਸੋਚਣੀ ਹੁੰਦੀ ਹੈ ਜਿਸ 'ਤੇ ਸਮੇਂ ਅਨੁਸਾਰ ਅਹੰਕਾਰ ਦੀ ਚਾਸ਼ਨੀ ਵੀ ਚੜ੍ਹ ਜਾਂਦੀ ਹੈ। ਭਿੰਨ ਭਿੰਨ ਵਿਅਕਤੀ ਤੇ ਭਿੰਨ ਭਿੰਨ ਵਿਚਾਰਧਾਰਾ ਦੇ ਪਰਵਾਹ ਕਰਕੇ ਕੌਮਾਂ ਟੁਕੜੇ ਟੁਕੜੇ ਹੋ ਜਾਂਦੀਆਂ ਹਨ। ਬਾਕੀ ਕੌਮਾਂ ਵਾਂਗ ਐਸਾ ਹੀ ਸਿਖ ਕੌਮ ਨਾਲ ਹੋਇਆ ਹੈ। ਸ਼ਬਦ ਇਕ, ਗੁਰੂ ਇਕ, ਵਿਚਾਰਧਾਰਾ ਇਕ ਔਰ ਪਰਮ ਸ਼ਕਤੀ

ਪਰਮਾਤਮਾ ਇਕ, ਲੇਕਿਨ ਵਿਅਕਤੀ ਦੇ ਅਹੰਕਾਰ-ਆਸ਼ਰਿਤ ਵਿਚਾਰ ਕੌਮਾਂ ਨੂੰ ਟੁਕੜੇ ਟੁਕੜੇ ਕਰ ਦੇਂਦੇ ਹਨ। ਰਾਜਨੀਤਕ ਵਿਚਾਰਧਾਰਾ ਸ਼ੁੱਧ ਰੂਪ ਵਿਚ ਅਹੰਕਾਰ-ਆਸ਼ਰਿਤ ਹੁੰਦੀ ਹੈ। ਪਾਖੰਡੀ ਅਤੇ ਅਹੰਕਾਰ-ਆਸ਼ਰਿਤ ਅਖੌਤੀ ਸਾਧਾਂ ਕਰਕੇ ਵੀ ਸਿਖ ਕੌਮ ਭਿੰਨ ਭਿੰਨ ਟੁਕੜਿਆਂ ਵਿਚ ਬਿਖਰ ਕੇ ਕਮਜ਼ੋਰ ਹੁੰਦੀ ਜਾ ਰਹੀ ਹੈ। ਅੰਧੇ ਰਹਿਬਰੀ ਕਰ ਰਹੇ ਹਨ, ਡੁੱਬੇ ਹੋਏ ਪਾਰ ਜਾਣ ਦੇ ਵਸੀਲੇ ਦਰਸਾ ਰਹੇ ਹਨ, ਬੀਮਾਰ ਔਸ਼ਧੀਆਂ ਵੰਡ ਰਹੇ ਹਨ। ਇਸ ਦਾ ਦੁਖਾਂਤ ਫਲ ਇਹ ਪ੍ਰਗਟ ਹੋਇਆ ਹੈ ਕਿ ਸਿਖ ਕੌਮ ਦਾ ਸੰਸਾਰ ਵਿਚ ਕੋਈ ਉਜਵਲ ਰੂਪ ਨਹੀਂ ਪੇਸ਼ ਹੋ ਸਕਿਆ। ਗੁਣ ਪਰਮਾਤਮਾ-ਰੂਪੀ ਸੂਰਜ ਦੀਆਂ ਕਿਰਨਾਂ ਹੁੰਦੀਆਂ ਹਨ ਔਰ ਕਿਰਨ ਨੂੰ ਕੋਈ ਕੱਟ ਨਹੀਂ ਸਕਦਾ, ਕੋਈ ਮੈਲਾ ਨਹੀਂ ਕਰ ਸਕਦਾ। ਗੁਣ-ਆਸ਼ਰਿਤ ਕੌਮ ਸਦਾ ਸਤਿਕਾਰੀ ਜਾਂਦੀ ਹੈ, ਪਰ ਬਦਕਿਸਮਤੀ ਇਹ ਹੈ ਕਿ ਗੁਰਮਤਿ ਰਹਿਬਰੀ ਦੇ ਦਾਅਵੇਦਾਰ ਇਸ ਉਜਵਲਤਾ ਨੂੰ ਪੇਸ਼ ਨਹੀਂ ਕਰ ਸਕੇ। ਕੋਈ ਸਾਨੂੰ ਝਗੜਾਲੂ, ਤੰਗ-ਨਜ਼ਰ ਤੇ ਕੋਈ ਮੋਟੀ ਅਕਲ ਵਾਲੇ ਕਹਿਣ ਲੱਗ ਪਿਆ। ਇਸ ਦੀ ਸਾਰੀ ਜ਼ਿੰਮੇਵਾਰੀ ਉਨ੍ਹਾਂ ਲੋਕਾਂ 'ਤੇ ਹੈ, ਜੋ ਗੁਰਮਤਿ ਧਰਮ ਦੇ ਰਹਿਬਰ ਤੇ ਪ੍ਰਚਾਰਨ ਵਾਲੇ ਆਖੇ ਜਾਂਦੇ ਹਨ। ਕੌਮ ਦੀ ਇਸ ਅਧੋਗਤੀ ਦੀ ਜ਼ਿੰਮੇਵਾਰ ਪ੍ਰਬੰਧਕ ਤੇ ਪ੍ਰਚਾਰਕ ਸ਼੍ਰੇਣੀ ਹੈ ਔਰ ਇਸ ਵਿਚ ਬਹੁਤਾ ਕਸੂਰ ਪ੍ਰਬੰਧਕ ਸ਼੍ਰੇਣੀ ਦਾ ਹੈ, ਕਿਉਂਕਿ ਸਾਰੀ ਸ਼ਕਤੀ ਇਨ੍ਹਾਂ ਕੋਲ ਹੈ। ਜਿਨ੍ਹਾਂ ਸਾਧਾਂ ਕੋਲ ਸੁਤੰਤਰ ਰੂਪ ਵਿਚ ਸ਼ਕਤੀ ਹੈ, ਉਹ ਆਪਣੇ ਆਪ ਨੂੰ ਗੁਰੂ ਪ੍ਰਗਟ ਕਰਨ ਵਿਚ ਇਸ ਸ਼ਕਤੀ ਦਾ ਦੁਰਉਪਯੋਗ ਕਰ ਰਹੇ ਹਨ। ਲੋਹੇ ਨੂੰ ਲੋਹਾ ਕੱਟਦਾ ਹੈ, ਇਨ੍ਹਾਂ ਸ਼ਕਤੀਸ਼ਾਲੀ ਲੋਗਾਂ ਨੂੰ, ਜੋ ਧਰਮ ਦੀ ਸ਼ਕਤੀ ਦਾ ਦੁਰਉਪਯੋਗ ਕਰਦੇ ਹਨ, ਇਕ ਪਾਸੇ ਕਰਨ ਦੀ ਲੋੜ ਹੈ। ਲੱਕੜ ਨਾਲ ਲੋਹਾ ਨਹੀਂ ਕਟੇਗਾ, ਬਲਕਿ ਲੋਹਾ ਹੀ ਲੱਕੜ ਨੂੰ ਕਟੇਗਾ। ਜਿਨ੍ਹਾਂ ਕੋਲ ਗੁਰਮਤਿ ਦੀ ਸੂਝ-ਬੂਝ ਤੇ ਰਸ ਹੈ, ਉਹ ਸੰਗਠਤ ਨਹੀਂ ਹਨ; ਦੂਜਾ ਤਬਕਾ ਭਾਈਵਾਲ ਹੋ ਕੇ ਸੰਗਠਤ ਹੈ, ਜਿਸ ਕਰਕੇ ਕੌਮ ਰਸਾਤਲ ਦੀ ਤਰਫ਼ ਜਾ ਰਹੀ ਹੈ।

### 3. ਰਾਜਸੀ ਸੁਆਰਥ ਤੇ ਗੋਲਕ ਦਾ ਲੋਭ

ਇਹ ਇਕ ਅਟੱਲ ਨਿਯਮ ਹੈ ਕਿ ਧਨ ਤੋਂ ਬਿਨਾਂ ਬਾਹਰ ਦੀਆਂ ਲੋੜਾਂ ਦੀ ਪੂਰਤੀ ਨਹੀਂ ਹੋਣੀ। ਧਰਮ ਮੰਦਰਾਂ ਦੀ ਉਸਾਰੀ ਲਈ ਵੀ ਧਨ ਦੀ ਲੋੜ ਹੁੰਦੀ ਹੈ ਪਰ ਜੀਵਨ ਦਾ ਧਾਰਮਿਕ ਹੋਣਾ ਸਾਧਨਾ 'ਤੇ ਖੜੇ ਹੋਣਾ ਹੈ। ਜ਼ਮੀਨ 'ਤੇ ਧਾਰਮਿਕ ਮੰਦਰ ਬਣਾਉਣ ਲਈ ਧਨ ਚਾਹੀਦਾ ਹੈ, ਪਰ ਜੀਵਨ ਹੀ ਹਰੀ ਦਾ ਮੰਦਰ ਬਣ ਜਾਏ, ਉਸ ਲਈ ਸਾਧਨਾ ਚਾਹੀਦੀ ਹੈ। ਧਰਮ ਦਾ ਠੀਕ ਪ੍ਰਚਾਰ

ਉਨ੍ਹਾਂ ਲੋਕਾਂ ਤੋਂ ਹੀ ਹੋਇਆ ਹੈ, ਜਿਨ੍ਹਾਂ ਦਾ ਜੀਵਨ ਹੀ ਧਰਮ ਮੰਦਰ ਬਣ ਗਿਆ ਹੋਵੇ। ਇਹ ਵੀ ਜ਼ਰੂਰੀ ਹੈ ਕਿ ਜੀਵਨ ਨੂੰ ਤੋਰਨ ਲਈ ਜ਼ਮੀਨ ਉਪਰ ਧਨ ਦੀ ਲੋੜ ਹੈ, ਇਸ ਵਾਸਤੇ ਧਰਮ ਮੰਦਰਾਂ ਵਿਚ ਧਨ ਦੀ ਇਕੱਤਰਤਾ ਲਈ ਧਨ ਦੇ ਸਾਧਨ ਲੱਭੇ ਗਏ, ਉਨ੍ਹਾਂ ਵਿਚੋਂ ਧਰਮ ਮੰਦਰਾਂ ਵਿਚ ਗੋਲਕ ਸਭ ਤੋਂ ਅਗਾਂਹ ਹੈ। ਗੋਲਕ ਦਾ ਗੁਰੂ ਅੱਗੇ ਪਿਆ ਹੋਣਾ ਇਸ ਗੱਲ ਦਾ ਪ੍ਰਤੀਕ ਹੈ। ਬਾਹਰੋਂ ਧਰਮ ਦੀ ਸਾਰੀ ਪ੍ਰੇਰਨਾ ਧਨ-ਆਸ਼ਰਿਤ ਹੈ, ਔਰ ਇਹ ਧਨ ਸਾਰੇ ਦਾ ਸਾਰਾ ਧਰਮ ਪ੍ਰਚਾਰ 'ਤੇ ਖ਼ਰਚ ਹੋਣਾ ਚਾਹੀਦਾ ਹੈ। ਇਸ ਨੂੰ ਦੋ ਢੰਗਾਂ ਨਾਲ ਖ਼ਰਚਣਾ ਚਾਹੀਦਾ ਹੈ। ਪ੍ਰਥਮ, ਧਰਮ ਪ੍ਰਚਾਰ 'ਤੇ ਅਤੇ ਦੂਜਾ ਗ਼ਰੀਬ ਦੇ ਮੂੰਹ ਵਿਚ ਪਾ ਕੇ ਅਤੇ ਇਹ ਅਖਾਣ ਸੱਚ ਹੈ ਕਿ ਗ਼ਰੀਬ ਦਾ ਮੂੰਹ ਗੁਰੂ ਕੀ ਗੋਲਕ ਹੈ। ਪਰੰਤੂ ਸਿੱਖੀ ਪ੍ਰਚਾਰ ਦੇ ਆਦਿ ਕਾਲ ਮਸੰਦਾਂ ਦੇ ਵਕਤ ਤੋਂ ਹੀ ਗੁਰੂ ਕੀ ਗੋਲਕ ਦਾ ਦੁਰਉਪਯੋਗ ਸ਼ੁਰੂ ਹੋ ਗਿਆ ਸੀ, ਜਿਸ ਕਾਰਣ ਸਿਖ ਜਗਤ ਦਾ ਬਹੁਤ ਵੱਡਾ ਆਪਸੀ ਝਗੜਾ ਗੋਲਕ ਦਾ ਝਗੜਾ ਬਣ ਕੇ ਰਹਿ ਗਿਆ। ਮਾਇਕੀ ਤੌਰ 'ਤੇ ਸੰਪੰਨ ਮੁਖੀਆਂ ਦਾ ਸੁਆਰਥ ਭਾਵੇਂ ਗੁਰੂ ਕੀ ਗੋਲਕ ਨਹੀਂ ਹੈ, ਪਰ ਰਾਜਸੀ ਸੁਆਰਥ ਚਰਮ ਸੀਮਾ 'ਤੇ ਪੁੱਜਿਆ ਹੋਇਆ ਹੈ। ਗੋਲਕ ਦਾ ਝਗੜਾ ਤੇ ਰਾਜਸੀ ਸੁਆਰਥ, ਗੁਰਦਵਾਰੇ ਤੇ ਸਿੱਖੀ ਦਾ ਸ਼ੁੱਧ ਤੇ ਪ੍ਰਭਾਵਸ਼ਾਲੀ ਅਕਸ ਪੇਸ਼ ਨਹੀਂ ਕਰ ਸਕਿਆ; ਬਲਕਿ ਸੰਸਾਰ ਵਿਚ ਸਿਖ ਤੇ ਸਿੱਖੀ 'ਤੇ ਬਦਨੁਮਾ ਧੱਬੇ ਦਿਖਾਈ ਦੇ ਰਹੇ ਹਨ। ਸਾਂਝਾ, ਸਾਫ਼ ਸੁਥਰਾ ਤੇ ਮਹਾਨ ਗਿਆਨ ਦੇ ਆਸਰੇ 'ਤੇ ਖੜਾ ਸਿਖ ਧਰਮ ਅੱਜ ਹਾਸੋ-ਹੀਣੀ ਚਰਚਾ ਦਾ ਵਿਸ਼ਾ ਬਣਿਆ ਹੋਇਆ ਹੈ।

ਇਕ ਹਜ਼ਾਰ ਸਾਲ ਤਕ ਈਸਾਈ ਜਗਤ ਵੀ ਉਸੇ ਹਾਲਤ ਵਿਚ ਰਿਹਾ ਹੈ ਜੋ ਅੱਜ ਸਾਡੀ ਦਸ਼ਾ ਹੈ। ਬਹੁਤ ਲੰਮੇ ਸਮੇਂ ਤੋਂ ਚਲੇ ਖ਼ੂਨ-ਖ਼ਰਾਬੇ ਤੋਂ ਬਾਅਦ ਈਸਾਈਆਂ ਨੇ ਆਪਣਾ ਸੁਧਾਰ ਕਰ ਲਿਆ ਹੈ। ਅਹੰਕਾਰੀ ਤੇ ਲੋਭੀ, ਭਾਵ ਰਾਜਸੀ ਤੇ ਸੁਆਰਥੀ, ਈਸਾਈ ਧਰਮ ਦਾ ਦੁਰਉਪਯੋਗ ਨਹੀਂ ਕਰ ਸਕਦੇ। ਸਾਰੀ ਧਾਰਮਿਕ ਤਾਕਤ ਪੋਪ ਤੇ ਪਾਦਰੀਆਂ ਦੇ ਹੱਥਾਂ ਵਿਚ ਹੈ ਜੋ ਨਿਰੋਲ ਧਾਰਮਿਕ ਵਿਅਕਤੀ ਹਨ ਤੇ ਧਰਮ ਪ੍ਰਚਾਰ ਵਿਚ ਲੀਨ ਹਨ, ਪਰ ਸਿਖ ਧਰਮ ਗ਼ੈਰ-ਧਾਰਮਿਕ ਹੱਥਾਂ ਦਾ ਖਿਡੌਣਾ ਬਣਿਆ ਹੋਇਆ ਹੈ। ਦੁਨੀਆ ਦਾ ਸਭ ਤੋਂ ਉੱਚਾ, ਸਾਂਝਾ ਤੇ ਗਿਆਨ-ਆਸ਼ਰਿਤ ਧਰਮ ਅਗਿਆਨੀ ਮੁਖੀਆਂ ਦੇ ਹੱਥ ਆਇਆ ਹੋਇਆ ਹੈ। ਜੋ ਯਾਤਾਯਾਤ (ਟ੍ਰੈਫ਼ਿਕ) ਦੇ ਨਿਯਮ (ਰੂਲ) ਨੂੰ ਨਹੀਂ ਜਾਣਦਾ, ਜੋ ਚਾਲਕ (ਡ੍ਰਾਈਵਰ) ਹੋਣ ਦਾ ਅਨੁਭਵ ਤੇ ਪ੍ਰਮਾਣ ਪੱਤਰ ਨਹੀਂ ਰੱਖਦਾ, ਕਾਨੂੰਨ ਦੀ ਨਿਗਾਹ ਵਿਚ ਉਹ ਮੁਜਰਮ ਹੈ ਔਰ ਐਸਾ ਚਾਲਕ (ਡ੍ਰਾਈਵਰ) ਗੱਡੀ ਨੂੰ ਟਕਰਾਉ (ਐਕਸੀਡੈਂਟ) ਦੇ ਦਹਾਨੇ 'ਤੇ ਲੈ ਜਾਏਗਾ।

ਗੁਰੂ ਅਕਾਲ ਪੁਰਖ ਦੀ ਨਿਗਾਹ ਵਿਚ ਉਹ ਵੀ ਕਾਫ਼ੀ ਗੁਨਾਹਗਾਰ ਹੈ ਜੋ ਧਰਮ ਦੀ ਸਾਧਨਾ ਨਹੀਂ ਕਰਦਾ ਤੇ ਧਰਮ ਦਾ ਬੋਧ ਨਹੀਂ ਰੱਖਦਾ। ਅਗਰ ਐਸੇ ਹੀ ਲੋਗ ਧਰਮ ਦੇ ਮੁਖੀ ਹੋਣਗੇ ਤਾਂ ਇਨ੍ਹਾਂ ਦੇ ਜ਼ੇਰ-ਅਸਰ ਕਾਰਿੰਦੇ ਉੱਚੀ ਸੋਚਣੀ ਤੇ ਪਵਿੱਤਰ ਜੀਵਨ ਵਾਲੇ ਨਹੀਂ ਹੋ ਸਕਦੇ। ਗੁਰਦਵਾਰਾ ਧਰਮ ਮੰਦਰ ਤੇ ਪਿਆਰ ਦਾ ਮੰਦਰ ਹੈ, ਈਸ਼ਵਰ ਪਿਆਰ ਦਾ ਮੁਜੱਸਮਾ ਹੈ:

**ਜੱਤ੍ਰ ਤੱਤ੍ਰ ਦਿਸਾ ਵਿਸਾ ਹੁਇ ਫੈਲਿਓ ਅਨੁਰਾਗ ॥੮੦॥**

*(ਜਾਪੁ ਸਾਹਿਬ)*

ਉਹ ਜਿਧਰ ਕਿਧਰ ਵੀ ਪਿਆਰ-ਰੂਪ ਹੋ ਕੇ ਛਾਇਆ ਹੋਇਆ ਹੈ, ਉਸ ਦੀ ਪ੍ਰਾਪਤੀ ਦਾ ਸਾਧਨ ਵੀ ਪਿਆਰ ਹੈ:

**ਸਾਚੁ ਕਹੋਂ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ॥**

*(ਅਕਾਲ ਉਸਤਤ)*

**ਮਨ ਰੇ ਕਿਉ ਛੂਟਹਿ ਬਿਨੁ ਪਿਆਰ॥**

*(ਸਿਰੀਰਾਗੁ ਮ: ੧, ਪੰਨਾ 60)*

ਪਿਆਰ ਦੇ ਸਾਗਰ ਦੇ ਨਾਮ 'ਤੇ ਬਣੇ ਹੋਏ ਇਹ ਧਾਰਮਿਕ ਮੰਦਰ ਤੇ ਗੁਰਦਵਾਰੇ ਪਿਆਰ ਨੂੰ ਵੰਡਣ ਦੇ ਸਾਧਨ ਹੋਣੇ ਚਾਹੀਦੇ ਹਨ, ਪਰੰਤੂ ਮੁਖੀ ਅਹੰਕਾਰ, ਲੋਭ, ਜ਼ਾਤੀ ਸੁਆਰਥ ਦੇ ਨਸ਼ੇ ਵਿਚ ਪਾਗਲ ਹਨ ਤੇ ਉਨ੍ਹਾਂ ਦੇ ਜ਼ੇਰ-ਅਸਰ ਸੇਵਾ ਕਰਨ ਵਾਲੇ ਸੇਵਾਦਾਰ ਵੀ ਈਰਖਾ, ਘਿਰਣਾ ਤੇ ਦੁਰ-ਵਿਵਹਾਰ ਕਰਨ ਵਿਚ ਖਚਿਤ ਹਨ। ਗੁਰਦਵਾਰਾ ਹੀ ਰੂਹਿ-ਜ਼ਮੀਨ 'ਤੇ ਇਕ ਐਸਾ ਧਾਰਮਿਕ ਮੰਦਰ ਹੈ ਜੋ ਹਰ ਬਸ਼ਰ ਲਈ ਸਹਾਰਾ ਬਣ ਸਕਦਾ ਹੈ। ਅੱਜ ਸਿੱਖਾਂ ਦੇ ਨਾਲ ਨਾਲ ਬਹੁਤ ਸਾਰੇ ਅਨਮਤੀਏ ਵੀ ਵਕਤੀ ਰਿਹਾਇਸ਼ ਲਈ ਗੁਰਦਵਾਰਿਆਂ ਦੀ ਸ਼ਰਣ ਲੈਂਦੇ ਹਨ। ਉਨ੍ਹਾਂ ਦੀ ਝੋਲੀ ਵਿਚ ਪਿਆਰ ਪਾ ਕੇ ਉਨ੍ਹਾਂ ਨੂੰ ਗੁਰੂ ਦੀ ਸ਼ਰਣ ਕੀਤਾ ਜਾ ਸਕਦਾ ਹੈ। ਸਿਖ ਕੌਮ ਕੋਲ ਆਪਣੀ ਗਿਣਤੀ ਵਧਾਉਣ ਦਾ ਇਹ ਵੱਡਾ ਵਸੀਲਾ ਹੈ ਪਰ ਧਰਮਹੀਣੇ ਗੁਰਦਵਾਰਾ ਸਟਾਫ਼ ਦਾ ਦੁਰ-ਵਿਵਹਾਰ ਇਨ੍ਹਾਂ ਨੂੰ ਇਸ ਤੋਂ ਦੂਰ ਕਰ ਦਿੰਦਾ ਹੈ। ਗੁਰਦਵਾਰੇ ਦੇ ਕਾਰਿੰਦਿਆਂ ਦੀ ਸੀਮਿਤ ਸੋਚਣੀ, ਸ਼ਰਧਾਹੀਣਤਾ ਤੇ ਧਰਮ ਦੀ ਨਾਵਾਕਫ਼ੀ ਅਤੇ ਕੌੜਾ ਵਿਵਹਾਰ ਅਨਮਤੀਆਂ ਦੇ ਦਿਲਾਂ 'ਤੇ ਗ਼ਲਤ ਅਕਸ ਛੱਡਦੇ ਹਨ। ਜੋ ਕਾਨੂੰਨ (Law) ਨਹੀਂ ਪੜ੍ਹਿਆ, ਉਸ ਨੂੰ ਅਦਾਲਤ ਦਾ ਮੁਖ ਮੁਨਸਫ਼ (ਜੱਜ) ਨਹੀਂ ਬਣਾਇਆ ਜਾਂਦਾ; ਜੋ ਅਰਥ ਸ਼ਾਸਤ੍ਰ ਨੂੰ ਪੜ੍ਹਿਆ ਹੀ ਨਹੀਂ, ਉਹ ਕਿਸੇ ਬੈਂਕ ਦਾ ਮੁਖੀ (ਮੈਨੇਜਰ) ਨਹੀਂ ਬਣਾਇਆ ਜਾਂਦਾ। ਪਰ ਗੁਰਦਵਾਰਿਆਂ ਵਿਚ ਇਸ ਨਿਯਮਾਵਲੀ ਤੋਂ ਬਿਲਕੁਲ ਉਲਟ ਚੱਲ ਰਿਹਾ ਹੈ। ਅਧਾਰਮਿਕ

ਲੋਗ ਧਰਮ ਮੰਦਰਾਂ ਨੂੰ ਚਲਾ ਰਹੇ ਹਨ, ਜਿਸ ਕਰਕੇ ਮੰਦਰ, ਮੰਦਰ ਨਾਲ ਟਕਰਾ ਰਿਹਾ ਹੈ। ਆਪਣੇ ਘਰ ਵਿਚ ਜੋ ਅਸੀਂ ਆਪਣੇ ਪ੍ਰਾਹੁਣੇ, ਮਹਿਮਾਨ ਦਾ ਸਨਮਾਨ ਕਰ ਲੈਂਦੇ ਹਾਂ, ਉਸ ਤਰ੍ਹਾਂ ਇਹ ਜ਼ਿੰਮੇਵਾਰ ਲੋਗ, ਪਿਆਰ ਦੇ ਮੰਦਰ ਜੋ ਗੁਰਦਵਾਰੇ ਹਨ, ਇਨ੍ਹਾਂ ਵਿਚ ਨਹੀਂ ਕਰਦੇ। ਇਸ ਸਾਰੇ ਢਾਂਚੇ ਨੂੰ ਬਦਲਣ ਦੀ ਲੋੜ ਹੈ। ਇਹ ਠੀਕ ਹੈ ਕਿ ਇਸ ਢਾਂਚੇ ਨੂੰ ਬਦਲਣ ਲਈ ਸੰਘਰਸ਼ ਤੇ ਦ੍ਰਿੜ੍ਹ ਸੰਕਲਪ ਦੀ ਲੋੜ ਹੈ, ਇਹ ਵੀ ਠੀਕ ਹੈ ਕਿ ਸੁਆਰਥੀਆਂ ਦੇ ਹੱਥ ਬੜੇ ਮਜ਼ਬੂਤ ਹਨ ਔਰ ਉਹ ਆਪਣੇ ਸੁਆਰਥ ਲਈ ਕੁਛ ਵੀ ਕਰ ਸਕਦੇ ਹਨ। ਜੈਸੇ ਕਿ ਛੋਟੇ ਛੋਟੇ ਹੋਏ ਸੰਘਰਸ਼ਾਂ ਦਾ ਖ਼ੂਨੀ ਇਤਿਹਾਸ ਹੈ; ਲੇਖਣੀ ਰਾਹੀਂ, ਵਕਤਵ ਰਾਹੀਂ, ਪਹਿਲੇ ਇਹ ਕ੍ਰਾਂਤੀਕਾਰੀ ਮਾਹੌਲ ਬਣਾਉਣਾ ਪਏਗਾ। ਬਹੁ-ਗਿਣਤੀ ਤੇ ਪ੍ਰਬਲ ਸਹਿਮਤੀ ਹੀ ਇਸ ਸੁਧਾਰ ਵਿਚ ਸਫਲਤਾ ਹਾਸਲ ਕਰ ਸਕਦੀ ਹੈ।

## 4. ਕ੍ਰਾਂਤੀ ਦੀ ਰੂਪ-ਰੇਖਾ

ਜਿਸ ਤਰ੍ਹਾਂ ਸੂਰਜ ਜਾਂ ਧਰਤੀ ਦੀ ਗਰਦਿਸ਼ ਕਰਕੇ ਰੁੱਤਾਂ ਜਾਂ ਥਿੱਤਾਂ ਬਦਲਦੀਆਂ ਹਨ, ਇਸੇ ਹੀ ਤਰ੍ਹਾਂ ਮਨ ਦੇ ਵੇਗ ਕਰਕੇ ਸਮਾਜਕ, ਰਾਜਨੀਤਕ ਤੇ ਧਾਰਮਿਕ ਕ੍ਰਾਂਤੀਆਂ ਹੁੰਦੀਆਂ ਹਨ। ਸਮਾਜ ਦੇ ਰਹਿਣ-ਸਹਿਣ ਹਰ ਸਦੀ ਤੋਂ ਬਾਅਦ ਬਦਲ ਜਾਂਦੇ ਰਹੇ ਹਨ। ਇਸੇ ਤਰੀਕੇ ਨਾਲ ਰਾਜਨੀਤਕ ਕ੍ਰਾਂਤੀਆਂ (ਰਾਜ ਪਲਟੇ) ਹੁੰਦੀਆਂ ਰਹਿੰਦੀਆਂ ਹਨ। ਚਾਰ ਯੁਗਾਂ ਦੇ ਸਮੇਂ ਦੀ ਸਹੀ ਪੜਚੋਲ ਕਰੀਏ ਤਾਂ ਢਾਈ ਹਜ਼ਾਰ ਸਾਲ ਬਾਅਦ ਯੁਗ ਬਦਲ ਜਾਂਦੇ ਰਹੇ ਹਨ। ਅੰਦਾਜ਼ਨ ਸਾਢੇ ਪੰਜ ਹਜ਼ਾਰ ਸਾਲ ਪਹਿਲਾਂ ਸ੍ਰੀ ਰਾਮ ਹੋਏ ਤੇ ਤਿੰਨ ਹਜ਼ਾਰ ਸਾਲ ਪਹਿਲੇ ਸ੍ਰੀ ਕ੍ਰਿਸ਼ਨ। ਕ੍ਰਿਸ਼ਨ ਜੀ ਤੋਂ ਢਾਈ ਹਜ਼ਾਰ ਸਾਲ ਬਾਅਦ ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਹੋਏ। 2-3 ਹਜ਼ਾਰ ਸਾਲ ਦੇ ਵਿਚਕਾਰ ਹੀ ਵਿਆਪਕ ਪੱਧਰ 'ਤੇ ਧਾਰਮਿਕ ਕ੍ਰਾਂਤੀਆਂ ਹੁੰਦੀਆਂ ਰਹੀਆਂ ਹਨ। ਫਿਰ ਇਨ੍ਹਾਂ ਕ੍ਰਾਂਤੀਆਂ ਦੇ ਵਿਚ ਕ੍ਰਾਂਤੀਆਂ ਹੁੰਦੀਆਂ ਰਹੀਆਂ ਹਨ। ਬ੍ਰਹਮ ਦੇ ਵੇਦਾਂ 'ਤੇ ਆਧਾਰਿਤ ਧਰਮ ਜਦ ਚਾਰ ਵਰਣ ਤੇ ਚਾਰ ਆਸ਼੍ਰਮ ਦੇ ਦਲਦਲ ਵਿਚ ਫਸਿਆ ਤਾਂ ਮਨੁੱਖ ਮਨੁੱਖ ਦੇ ਵਿਚ ਵਿਤਕਰਿਆਂ ਦੀ ਦੀਵਾਰ ਖੜੀ ਹੋਈ, ਜਨਮ ਤੋਂ ਹੀ ਕੋਈ ਬ੍ਰਾਹਮਣ ਬਣ ਗਿਆ ਤੇ ਕੋਈ ਸ਼ੂਦਰ ਜਾਣਿਆ ਗਿਆ। ਇਸ ਤਰ੍ਹਾਂ ਮਨੁੱਖੀ ਜੀਵਨ ਨੂੰ ਹਰ ਪੱਖ ਤੋਂ ਚਾਰ ਧਾਰਾਵਾਂ ਵਿਚ ਵੰਡ ਦਿੱਤਾ ਗਿਆ। ਸ਼ੂਦਰ ਲਈ ਧਾਰਮਿਕ ਮੰਦਰਾਂ ਦੇ ਦਵਾਰ ਤੇ ਬੌਧਿਕ ਸ਼ਿਕਸ਼ਾ ਕੇਂਦਰਾਂ ਦੇ ਦਵਾਰ ਹਮੇਸ਼ਾ ਲਈ ਬੰਦ ਕਰ ਦਿੱਤੇ ਗਏ। ਹੱਥੀਂ ਕਿਰਤ ਕਰ ਕੇ ਜੋ ਰੋਟੀ ਕਮਾਉਂਦੇ ਸਨ, ਉਨ੍ਹਾਂ ਨੂੰ ਸ਼ੂਦਰ ਆਖਿਆ

ਗਿਆ ਅਤੇ ਜਨਮ ਤੋਂ ਹੀ ਧਾਰਮਿਕ ਬੌਧਿਕਤਾ ਦੇ ਦਵਾਰ ਬੰਦ ਕਰ ਦਿੱਤੇ ਗਏ। ਅੰਦਾਜ਼ਨ ਢਾਈ ਹਜ਼ਾਰ ਸਾਲ ਤੋਂ ਸ਼ੂਦਰ ਨਰਕੀ ਜੀਵਨ ਬਤੀਤ ਕਰ ਰਹੇ ਸਨ; ਪਸ਼ੂਆਂ ਤੋਂ ਵੀ ਥੱਲੇ ਇਨ੍ਹਾਂ ਨੂੰ ਰੱਖਿਆ ਗਿਆ। ਬਸਤੀ ਤੋਂ ਬਾਹਰ ਹੀ ਇਨ੍ਹਾਂ ਦੀ ਰਿਹਾਇਸ਼ ਹੁੰਦੀ ਸੀ; ਸ਼ੂਦਰ ਦੀ ਛਾਂਇਆ ਤੋਂ ਵੀ ਲੋਕੀਂ ਬਚਦੇ ਸਨ। ਸਵਰਨ ਜਾਤੀ ਦੇ ਲੋਗਾਂ ਨੇ ਤਾਂ ਇਨ੍ਹਾਂ ਨੂੰ ਅਛੂਤ ਕਰਾਰ ਦਿੱਤਾ ਹੋਇਆ ਸੀ। ਪਰਮਾਤਮਾ ਦੇ ਨਾਮ ਤੇ ਪਰਮਾਤਮਾ ਦੀ ਕ੍ਰਿਤ—ਦਰਿਆ, ਪਹਾੜ, ਬਨਸਪਤੀ, ਪਿੱਪਲ ਇਤਿਆਦਿਕ ਦਾ ਪੂਜਣਾ ਪ੍ਰਚਲਿਤ ਸੀ। ਗਊ, ਘੋੜੇ, ਹਾਥੀ ਤੇ ਸੱਪ ਇਤਿਆਦਿਕ ਵੀ ਪੂਜੇ ਜਾਂਦੇ ਸਨ। ਪੁਰਾਤਨ ਛਾਪ ਦੀ ਰੂਪ ਵਿਚ ਨਾਗ ਪੰਚਮੀ ਅਜੇ ਵੀ ਪ੍ਰਚਲਿਤ ਹੈ। ਜੰਡ, ਪਿੱਪਲ, ਬੋਹੜ ਤੇ ਆਮਲੇ ਦੇ ਦਰਖ਼ਤ ਅੱਜ ਵੀ ਪੂਜੇ ਜਾਂਦੇ ਹਨ। ਕਿਸੇ ਮਨੁੱਖ ਵਿਚ ਦੈਵੀ ਗੁਣ ਦੇਖ, ਉਸੇ ਨੂੰ ਹੀ ਕਰਤਾ ਧਰਤਾ ਭਗਵਾਨ ਮੰਨ ਲਿਆ ਜਾਂਦਾ ਸੀ ਔਰ ਉਸ ਦੀ ਮ੍ਰਿਤੂ ਉਪਰੰਤ ਉਸ ਦੀ ਮੜ੍ਹੀ ਜਾਂ ਮੂਰਤੀ ਦੀ ਪੂਜਾ ਕੀਤੀ ਜਾਂਦੀ ਸੀ। ਇਹ ਪ੍ਰਥਾ ਬਹੁ-ਗਿਣਤੀ ਵਿਚ ਅੱਜ ਵੀ ਪ੍ਰਚਲਿਤ ਹੈ। ਧਾਰਮਿਕ ਤਲ ਦੀ ਇਸ ਅਧੋਗਤੀ ਦੇ ਸਮੇਂ ਮਹਾਤਮਾ ਬੁੱਧ ਦਾ ਆਗਮਨ ਹੋਇਆ, ਜਿਸ ਨੇ ਜਨਮ ਤੋਂ ਹੀ ਕਿਸੇ ਨੂੰ ਬ੍ਰਾਹਮਣ ਜਾਂ ਸ਼ੂਦਰ ਮੰਨਣ ਤੋਂ ਇਨਕਾਰ ਕਰ ਦਿੱਤਾ। ਬੋਸੀਦਾ ਧਾਰਮਿਕ ਰਸਮਾਂ ਨੂੰ ਸੁਧਾਰਕ ਦਿਸ਼ਾ ਦਿੱਤੀ, ਵਹਿਮਾਂ-ਤੋਹਮਤਾਂ ਦੀਆਂ ਧੱਜੀਆਂ ਉਡਾਈਆਂ। ਕਹਿਣ ਦਾ ਢੰਗ ਇਤਨਾ ਪ੍ਰਭਾਵਸ਼ਾਲੀ ਸੀ ਕਿ ਬਹੁ-ਗਿਣਤੀ ਵਿਚ ਭਾਰਤ ਬੁੱਧ ਧਰਮ ਦੀ ਲਪੇਟ ਵਿਚ ਆ ਗਿਆ। ਮਹਾਤਮਾ ਬੁੱਧ ਏਸ਼ੀਆ ਦਾ ਚਾਨਣ ਕਹਿਲਾਏ। ਚੀਨ, ਜਾਪਾਨ, ਲਾਊਸ, ਕੰਬੋਡੀਆ, ਕੋਰੀਆ, ਵੀਅਤਨਾਮ, ਸਿਆਮ, ਬਰਮਾ ਤੇ ਲੰਕਾ ਦੇ ਵਾਸੀਆਂ ਨੇ ਮਹਾਤਮਾ ਬੁੱਧ ਨੂੰ ਦਿਲੋਂ ਕਬੂਲਿਆ। ਬੁੱਧ ਧਰਮ ਅਫ਼ਗਾਨਿਸਤਾਨ, ਰੂਸ ਤਕ ਆਪਣੀ ਛਾਪ ਛੱਡਣ ਵਿਚ ਸਫਲ ਹੋਇਆ। ਜਿਵੇਂ ਜਲ, ਪਹਾੜ ਦੇ ਸੀਨੇ ਚੀਰ, ਨਿਰਮਲ ਧਾਰਾ ਬਣ ਆਪਣਾ ਵਹਿਣ ਜਾਰੀ ਰੱਖਦਾ ਹੈ, ਪਰ ਸਹਿਜੇ ਸਹਿਜੇ ਕਸਬੇ ਤੇ ਸ਼ਹਿਰਾਂ ਦੀ ਗੰਦਗੀ ਦੇ ਮਿਸ਼ਰਣ ਕਰਕੇ ਧਾਰਾ ਦੀ ਨਿਰਮਲਤਾ ਖੋ ਜਾਂਦੀ ਹੈ; ਕਿਨਾਰਿਆਂ 'ਤੇ ਗੰਦਗੀ, ਦਲਦਲ, ਕਾਈ ਆ ਕੇ ਜੰਮ ਜਾਂਦੀ ਹੈ ਤੇ ਫਿਰ ਜ਼ੋਰ ਦੀ ਬਰਖਾ ਕਰਕੇ ਹੜ੍ਹ-ਤੂਫ਼ਾਨ-ਆਈ ਨਦੀ ਵਿਚ ਨਿਰਮਲਤਾ ਆ ਜਾਂਦੀ ਹੈ ਤੇ ਗੰਦਗੀ ਵਹਿ ਜਾਂਦੀ ਹੈ, ਪਰ ਸਮਾਂ ਪਾ ਕੇ ਨਦੀ ਦੀ ਰੂਪ-ਰੇਖਾ ਫਿਰ ਗੰਧਲੀ ਹੋ ਜਾਂਦੀ ਹੈ। ਇਵੇਂ ਹੀ ਮਹਾਤਮਾ ਬੁੱਧ ਦੇ ਕੰਠ ਤੋਂ ਨਿਕਲੀ ਗਿਆਨ-ਗੰਗਾ ਦੀ ਦਸ਼ਾ ਵੀ ਨਦੀ ਦੀ ਤਰ੍ਹਾਂ ਸੀ।

ਬੁੱਧ ਧਰਮ ਵਿਚ ਵੀ ਕਈ ਦਫ਼ਾ ਕ੍ਰਾਂਤੀ ਹੋ ਚੁੱਕੀ ਹੈ। ਵੈਦਕ ਧਰਮ

ਦੀ ਤਰ੍ਹਾਂ ਬੁੱਧ ਧਰਮ ਵੀ ਅਨੇਕਾਂ ਧੜਿਆਂ ਵਿਚ ਵੰਡਿਆ ਗਿਆ। ਜੈਨ ਧਰਮ ਦੇ ਬਾਨੀ ਸਵਾਮੀ ਮਹਾਵੀਰ ਵੀ ਮਹਾਤਮਾ ਬੁੱਧ ਜੈਸੀ ਵਿਚਾਰਧਾਰਾ ਦੇ ਮਾਲਕ ਸਨ। ਅਤਿਅੰਤ ਕਠਨ ਸਾਧਨਾ ਕਰਕੇ ਜੈਨ ਧਰਮ ਦਾ ਵਿਕਾਸ ਨਾ ਹੋ ਸਕਿਆ। ਜੈਨ ਮਾਰਗ ਸੰਜਮ ਅਤਿ ਸਾਧਨ; ਇਸੇ ਹੀ ਬੁੱਧ ਤੇ ਜੈਨ ਮਤ ਦੀ ਸ਼ੰਖਲਾ ਵਿਚ ਗੋਰਖਨਾਥ ਆ ਜਾਂਦੇ ਹਨ। ਅਨੇਕਾਂ ਤਰ੍ਹਾਂ ਦੀਆਂ ਵਿਧੀਆਂ 'ਤੇ ਖੜਾ ਜੋਗ ਮਤ ਪਰਤੱਖ ਰੂਪ ਵਿਚ 12 ਪੰਥਾਂ ਵਿਚ ਵੰਡਿਆ ਗਿਆ। ਇਕ ਇਕ ਦਿਨ ਵਿਚ ਕਈ ਕਈ ਵਿਧੀਆਂ ਨੂੰ ਮਨ ਦੀ ਇਕਾਗਰਤਾ ਲਈ ਪੈਦਾ ਕਰਨਾ ਗੋਰਖਧੰਧਾ ਕਹਿਲਾਇਆ। ਵਕਤੀ ਤੌਰ 'ਤੇ ਤਾਂ ਭਰਥਰੀ, ਗੋਪੀ ਚੰਦ ਜੈਸੇ ਮਹਾਰਾਜੇ ਵੀ ਜੋਗ ਮਤ ਦੀ ਲਪੇਟ ਵਿਚ ਆਏ ਤੇ ਨੇਪਾਲੀ ਗੋਰਖ ਨੂੰ ਇਸ਼ਟ ਮੰਨ ਗੋਰਖੇ ਕਹਿਲਾਏ। ਤਨ 'ਤੇ ਰਾਖ਼ ਮਲ ਕੇ ਚੱਲਣ ਵਾਲੇ ਇਹ ਜੋਗੀ ਅੱਜ ਰਾਖ਼ ਬਣ ਕੇ ਹੀ ਰਹਿ ਗਏ ਹਨ। ਜੋਗ ਮਤ ਦੀ ਕੋਈ ਸਾਖ ਹੁਣ ਭਾਰਤ ਵਿਚ ਨਹੀਂ ਹੈ। ਬੁੱਧ, ਜੈਨ ਤੇ ਗੋਰਖ ਤੋਂ ਬਾਅਦ ਜਗਤ ਗੁਰੂ ਸ਼ੰਕਰਾਚਾਰੀਆ ਆਏ, ਜਿਨ੍ਹਾਂ ਨੇ ਵੈਦਕ ਆਧਾਰ 'ਤੇ ਖੜੇ ਸਨਾਤਨ ਮਤ ਨੂੰ ਫਿਰ ਸੁਰਜੀਤ ਕੀਤਾ, ਆਖ਼ਰੀ ਦਮਾਂ 'ਤੇ ਨਵੀਂ ਰੂਹ ਫੂਕ ਦਿੱਤੀ। ਚਾਰੇ ਕੋਨਿਆਂ ਵਿਚ ਚਾਰ ਮਠ ਬਣਾ ਕੇ, ਚੌਹੀਂ ਪਾਸੀਂ ਭਾਰਤ ਨੂੰ ਆਪਣੀ ਵਿਚਾਰਧਾਰਾ ਵਿਚ ਲੈ ਲਿਆ। ਪਰ ਅੱਜ ਚਾਰੇ ਮੱਠਾਂ ਦੇ ਮਠਾਦੀਸ਼ ਸ਼ੰਕਰਾਚਾਰੀਆ ਆਪਸ ਵਿਚ ਟਕਰਾ ਰਹੇ ਹਨ। ਵਗਦੀ ਧਾਰਾ ਹੁਣ ਛਪੜੀ ਬਣ ਸੁੱਕ ਰਹੀ ਹੈ। ਇਸ ਵਰਤ ਰਹੇ ਧਾਰਮਿਕ ਅਧੋਗਤੀ ਦੇ ਵਾਤਾਰਵਣ ਵਿਚ ਗੁਰਮਤਿ ਦਾ ਝਰਨਾ ਗੁਰੂ ਨਾਨਕ ਦੇਵ ਜੀ ਦੇ ਅੰਤਹਕਰਣ ਤੋਂ ਫੁੱਟਿਆ।

## 5. ਗੁਰਸਿੱਖੀ ਦੀ ਲਹਿਰ

ਸਨਾਤਨ, ਬੁੱਧ, ਜੈਨ ਤੇ ਜੋਗ ਮਤ ਦੀਆਂ ਚੱਲੀਆਂ ਧਾਰਾਵਾਂ ਜਦ ਪਖੰਡ, ਸ਼ਖ਼ਸੀ ਪੂਜਾ ਦੀ ਲਹਿਰ, ਰਿਧੀਆਂ ਸਿਧੀਆਂ ਦੇ ਦਲਦਲ ਵਿਚ ਫਸ ਗਈਆਂ, ਧਰਮ ਦੀ ਰੂਪ-ਰੇਖਾ ਧੁੰਦਲੀ ਹੋਈ ਤਾਂ :

**ਸੁਣੀ ਪੁਕਾਰਿ ਦਾਤਾਰ ਪ੍ਰਭੁ ਗੁਰੁ ਨਾਨਕ ਜਗ ਮਾਹਿ ਪਠਾਇਆ।੨੩।੧।**

*(ਭਾਈ ਗੁਰਦਾਸ ਜੀ)*

ਧੰਨ ਗੁਰੂ ਨਾਨਕ ਦੇਵ ਜੀ ਨੇ ਸਭ ਮਤ-ਮਤਾਂਤਰਾਂ ਦੇ ਕੇਂਦਰਾਂ ਦਾ ਭ੍ਰਮਣ ਕੀਤਾ, ਕਿਉਂਕਿ ਇਹੀ ਧਰਮ ਦੇ ਸੋਮੇ ਸਨ ਅਤੇ ਜੇ ਸੋਮੇ ਹੀ ਗੰਧਲੇ ਹੋਣ ਤਾਂ ਮਨੁੱਖਤਾ ਨੂੰ ਨਿਰਮਲ ਜਲ ਮਿਲਣਾ ਔਖਾ ਹੈ। ਭਾਰਤ ਦੇ ਧਾਰਮਿਕ ਕੇਂਦਰਾਂ ਦੇ ਨਾਲ ਨਾਲ ਇਸਲਾਮੀ ਧਾਰਮਿਕ ਕੇਂਦਰਾਂ ਦਾ ਵੀ ਵਿਆਪਕ ਤੌਰ 'ਤੇ

ਭ੍ਰਮਣ ਕੀਤਾ। ਸਮਾਂ ਪਾ ਕੇ ਗੁਰਮਤਿ ਦੀ ਇਹ ਧਾਰਾ ਪ੍ਰਬਲ ਰੂਪ ਵਿਚ ਵਗਣ ਲੱਗ ਪਈ। ਭਾਰਤ ਤੋਂ ਬਾਹਰ ਲੰਕਾ, ਬਰਮਾ, ਤਿੱਬਤ, ਭੂਟਾਨ, ਚੀਨ, ਰੂਸ, ਅਫ਼ਗ਼ਾਨਿਸਤਾਨ, ਈਰਾਨ ਤੇ ਅਰਬ ਦੇਸ਼ ਇਸ ਧਾਰਾ ਦੇ ਪ੍ਰਭਾਵ ਹੇਠ ਆਏ। ਗੁਰੂ ਨਾਨਕ ਦੇਵ ਜੀ ਦੀ ਸੱਚ ਦੀ ਵਿਚਾਰ ਹਿਰਦਿਆਂ ਨੂੰ ਟੁੰਬਣ ਲੱਗੀ। ਧਰਮ ਦੀ ਆਧਾਰਸ਼ਿਲਾ ਗੁਰੂ ਨਾਨਕ ਦੇਵ ਜੀ ਨੇ ਵਿਚਾਰ 'ਤੇ ਰੱਖੀ ਔਰ ਸਿਖ ਮਤ ਗੁਰੂ ਨਾਨਕ ਦੇਵ ਜੀ ਦੀ ਵਿਚਾਰਕ ਰੂਪ-ਰੇਖਾ ਹੈ।

**ਸਿਖੀ ਸਿਖਿਆ ਗੁਰ ਵੀਚਾਰਿ ॥** *(ਆਸਾ ਮ: ੧, ਪੰਨਾ 465)*

ਰੱਬੀ ਰਸ ਨਾਲ ਭਰੇ ਇਨ੍ਹਾਂ ਵਿਚਾਰਾਂ ਦਾ ਵਿਆਪਕ ਪ੍ਰਭਾਵ ਪਿਆ :

**ਜੀਤੇ ਨਵ ਖੰਡ ਮੇਦਨੀ ਸਤਿ ਨਾਮੁ ਦਾ ਚਕ੍ਰ ਫਿਰਾਇਆ।੩੭।੧।**

*(ਭਾਈ ਗੁਰਦਾਸ ਜੀ)*

ਸਮਾਂ ਪਾ ਕੇ ਵਗਦੀ ਧਾਰਾ ਵੀ ਗੰਧਲੀ ਹੋ ਗਈ। ਸਨਾਤਨ ਧਰਮ, ਬੁੱਧ, ਜੈਨ, ਜੋਗ ਮਤ ਤੇ ਇਸਲਾਮਿਕ ਧਾਰਾਵਾਂ ਹੋਈਆਂ। ਧਰਮ ਦੀ ਧਾਰਾ ਵਿਚ ਵਰਤ, ਪੁੰਨਿਆ, ਮੱਸਿਆ, ਲਗਨ, ਸ਼ਗਨ ਦੀ ਮਨੌਤ ਤੇ ਸ਼ਖ਼ਸੀ ਤੌਰ 'ਤੇ ਗੁਰੂ ਜਾਂ ਪਰਮਾਤਮਾ ਕਹਿਲਾਉਣ ਤੇ ਮੂਰਤੀ ਪੂਜਾ ਦੀ ਮਲੀਨਤਾ ਗੁਰਮਤਿ ਧਾਰਾ ਵਿਚ ਵੀ ਆ ਗਈ। ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਦੇ ਵਾਕ :

**ਜਿਨਿ ਜਿਨਿ ਤਨਿਕ ਸਿੱਧ ਕੋ ਪਾਯੋ ॥**
**ਤਿਨ ਤਿਨ ਅਪਨਾ ਰਾਹੁ ਚਲਾਯੋ ॥** *(ਬਚਿੱਤ੍ਰ ਨਾਟਕ)*

ਦੀ ਵਿਖੇਪਤਾ ਪੈਦਾ ਹੋ ਗਈ। ਜਿਸ ਤਰ੍ਹਾਂ ਬਾਕੀ ਧਰਮ ਅਨੇਕਾਂ ਧੜਿਆਂ ਵਿਚ ਵੰਡੇ ਗਏ, ਤਿਵੇਂ ਹੀ ਗੁਰਮਤਿ ਅਨੇਕ ਮਤ-ਮਤਾਂਤਰਾਂ ਦੇ ਧੜਿਆਂ 'ਤੇ ਖੜੀ ਹੋ ਗਈ। ਗੁਰੂ ਦਾ ਸਿਖ ਲੱਭਣ ਦੀ ਥਾਂ, ਵੱਖ ਵੱਖ ਮਤ-ਮਤਾਂਤਰਾਂ ਦੇ ਸਿਖ ਦਿਖਾਈ ਦਿੰਦੇ ਹਨ। ਗੁਰਦਵਾਰਾ ਸੁਧਾਰ ਲਹਿਰ ਅੱਜ ਨਿਰੋਲ ਰਾਜਨੀਤੀ ਦਾ ਰੂਪ ਧਾਰਨ ਕਰ ਗਈ ਹੈ। ਕੋਈ ਧਾਰਮਿਕ ਵਿਅਕਤੀ ਤਾਂ ਜ਼ਰੂਰ ਰਾਜਨੀਤਕ ਹੋ ਸਕਦਾ ਹੈ, ਪਰ ਕਿਸੇ ਰਾਜਨੀਤਕ ਦਾ ਧਾਰਮਿਕ ਹੋਣਾ ਕਠਨ ਹੈ। ਹੁਣ ਪੁਰਜ਼ੋਰ ਪ੍ਰਚਾਰ ਦੇ ਰਾਹੀਂ ਇਨ੍ਹਾਂ ਰਾਜਨੀਤਕ ਲੋਗਾਂ ਨੂੰ ਕੱਢਣਾ ਹੈ। ਜਿਵੇਂ ਮਸੰਦਾਂ ਤੇ ਮਹੰਤਾਂ ਤੋਂ ਗੁਰਦਵਾਰਿਆਂ ਨੂੰ ਪਾਕ ਕਰਨਾ ਪਿਆ ਸੀ, ਤਿਵੇਂ ਹੀ ਰਾਜਨੀਤੀ ਨੂੰ ਵਿਆਪਕ ਝੂਠ ਤੋਂ ਸਾਫ਼ ਕਰਨਾ ਹੈ। ਇਸ ਸੰਬੰਧ ਵਿਚ ਕੁਝ ਸੁਝਾਉ ਮੈਂ ਆਪਣੇ ਅਨੁਭਵ ਤੇ ਤੁੱਛ ਬੁੱਧੀ ਅਨੁਸਾਰ ਬਿਆਨ ਕਰਨ ਲੱਗਾ ਹਾਂ।

### *(ੳ) ਗੁਰੂ ਦੁਆਰੈ ਹੋਇ ਸੋਝੀ ਪਾਇਸੀ*

ਗੁਰਦਵਾਰਾ ਸਿਰਫ਼ ਈਸ਼ਵਰ ਪ੍ਰਾਪਤੀ ਦਾ ਸਾਧਨ ਹੈ। ਗੁਰਦਵਾਰੇ ਵਿਚ ਸਿਰਫ਼ ਈਸ਼ਵਰੀ ਚਰਚਾ ਤੋਂ ਬਿਨਾਂ ਹੋਰ ਕੁਛ ਨਾ ਹੋਵੇ। ਕੀਰਤਨ, ਕਥਾ ਦੇ ਪਰਵਾਹ ਇਸ ਢੰਗ ਨਾਲ ਚਲਾਏ ਜਾਣ ਕਿ ਜਿਸ ਨਾਲ ਆਮ ਲੋਕੀਂ ਈਸ਼ਵਰੀ ਪ੍ਰੇਰਨਾ ਪ੍ਰਾਪਤ ਕਰ, ਈਸ਼ਵਰੀ ਚਿੰਤਨ ਵਿਚ ਲੀਨ ਹੋਣ। ਐਸਾ ਵਾਤਾਵਰਣ ਪੈਦਾ ਕਰਨ ਲਈ ਮੌਜੂਦਾ ਢਾਂਚਾ ਸਾਰਾ ਬਦਲ ਦੇਣਾ ਚਾਹੀਦਾ ਹੈ। ਗੁਰਮਤਿ-ਹਿਤੈਸ਼ੀ ਵਿਅਕਤੀ ਹਰ ਸ਼ਹਿਰ ਵਿਚੋਂ ਸੰਗਠਤ ਕੀਤੇ ਜਾਣ, ਇਹ ਕਾਰੋਬਾਰੀ ਧੰਧਿਆਂ ਤੋਂ ਵਿਹਲੇ ਤੇ ਤਾਮੀਰੀ ਰੁਚੀਆਂ ਦੇ ਮਾਲਕ ਹੋਵਣ ਤਾਂ ਜੁ ਆਪਣਾ ਸਾਰਾ ਵਕਤ ਗੁਰਮਤਿ ਪ੍ਰਚਾਰ ਵਿਚ ਖ਼ਰਚ ਕਰ ਸਕਣ। ਭਾਰਤ ਦੇ ਕਿਸੇ ਇਕ ਵੱਡੇ ਸ਼ਹਿਰ ਤੋਂ ਇਹ ਲਹਿਰ ਉੱਠਣੀ ਚਾਹੀਦੀ ਹੈ, ਫਿਰ ਇਸ ਵਿਚ ਹੋਰ ਲਹਿਰਾਂ ਸੰਮਿਲਤ ਹੋ ਜਾਣਗੀਆਂ; ਇਸ ਤਰ੍ਹਾਂ ਇਕ ਨਵੀਂ ਕ੍ਰਾਂਤੀ ਦੀ ਧਾਰਾ ਵਜੂਦ ਵਿਚ ਆ ਜਾਵੇਗੀ :

*ਮੈਂ ਅਕੇਲਾ ਹੀ ਚਲਾ ਥਾ ਰਾਹਿ ਉਲਫ਼ਤ ਮੇਂ,*
*ਲੋਗ ਸਾਥ ਆਤੇ ਗਏ ਔਰ ਕਾਰਵਾਂ ਬਨਤਾ ਗਯਾ।*

ਸ਼ੁਰੂ ਸ਼ੁਰੂ ਵਿਚ ਕਠਿਨਾਈਆਂ ਦਾ ਸਾਹਮਣਾ ਕਰਨਾ ਪਵੇਗਾ, ਕਿਉਂਕਿ ਜੋ ਰਾਜਨੀਤਕ ਸੁਆਰਥ ਨਾਲ ਭਰੇ ਹੋਏ ਲੋਗ ਕਾਬਜ਼ ਹਨ, ਉਹ ਹਰ ਤਰ੍ਹਾਂ ਦੀਆਂ ਰੁਕਾਵਟਾਂ ਖੜੀਆਂ ਕਰਨਗੇ, ਕਿਉਂਕਿ ਸੱਤਾ ਤਕ ਪਹੁੰਚਣ ਲਈ ਗੁਰਦਵਾਰਾ ਪੌੜੀ ਦਾ ਕੰਮ ਕਰਦਾ ਹੈ, ਉਹ ਆਪਣੀ ਪੂਰੀ ਤਾਕਤ ਨਾਲ ਇਸ ਕ੍ਰਾਂਤੀ ਦੀ ਲਹਿਰ ਨੂੰ ਰੋਕਣਗੇ। ਇਨ੍ਹਾਂ ਨੇ 'ਧਰਮ ਤੇ ਰਾਜਨੀਤੀ ਇਕ ਹੈ' ਇਸ ਦੀ ਦੁਹਾਈ ਪਾਉਣੀ ਹੈ ਜਦ ਕਿ ਧਰਮ ਨਾਲ ਇਨ੍ਹਾਂ ਦਾ ਦੂਰ ਦਾ ਵੀ ਰਿਸ਼ਤਾ ਨਹੀਂ ਹੈ। ਕੋਈ ਸੱਤ ਦਹਾਕਿਆਂ ਤੋਂ ਇਹ ਲੋਗ ਗੁਰਦਵਾਰਿਆਂ ਦੇ ਰਾਹੀਂ ਨਿਰੋਲ ਰਾਜਨੀਤੀ ਚਲਾ ਰਹੇ ਹਨ। ਰਾਜਨੀਤਕ ਲੋਗ ਇਨ੍ਹਾਂ ਨੂੰ ਇਕ ਪਾਸੇ ਨਹੀਂ ਕਰ ਸਕਦੇ, ਕਿਉਂਕਿ ਕਾਬਜ਼ ਹੋ ਕੇ ਉਹ ਰਾਜਨੀਤੀ ਹੀ ਚਲਾਉਣਗੇ।

### *(ਅ) ਧਾਰਮਿਕ ਸ਼ਿਕਸ਼ਾ ਕੇਂਦਰ*

ਪ੍ਰਾਚੀਨ ਆਸ਼੍ਰਮ ਟਕਸਾਲਾਂ ਦੀ ਤਰ੍ਹਾਂ ਗੁਰਦਵਾਰਿਆਂ ਵਿਚ ਹੀ ਸ਼ਿਕਸ਼ਾ ਕੇਂਦਰ ਖੋਲ੍ਹਣੇ ਚਾਹੀਦੇ ਹਨ, ਜਿਸ ਦੇ ਕੇਂਦਰੀ ਅਸਥਾਨ ਅੰਮ੍ਰਿਤਸਰ, ਦਿੱਲੀ, ਸੱਚਖੰਡ ਸ੍ਰੀ ਹਜ਼ੂਰ ਸਾਹਿਬ ਤੇ ਸ੍ਰੀ ਪਟਨਾ ਸਾਹਿਬ ਹੋਣੇ ਚਾਹੀਦੇ ਹਨ। ਨਾਮ-ਅਭਿਆਸ, ਗੁਰਬਾਣੀ ਵਿਚਾਰ ਤੇ ਗੁਰਮਤਿ ਇਤਿਹਾਸ ਦੇ ਪੂਰਨ

ਜਾਣਕਾਰ ਬਣਾਉਣ ਦਾ ਮਾਹੌਲ ਪੈਦਾ ਕੀਤਾ ਜਾਵੇ। ਜਦ ਵੀ ਕੋਈ ਰੂਹਾਨੀ ਰਸ ਤੇ ਗੁਰਮਤਿ ਇਤਿਹਾਸ ਦੀ ਸੂਝ-ਬੂਝ ਵਿਚ ਨਿਪੁੰਨ ਹੁੰਦਾ ਦਿਖਾਈ ਦੇਵੇ, ਉਸ ਨੂੰ ਉਸ ਦੀ ਯੋਗਤਾ ਅਨੁਸਾਰ ਗੁਰਦਵਾਰੇ ਦਾ ਗ੍ਰੰਥੀ ਬਣਾਇਆ ਜਾਵੇ ਤੇ ਫਿਰ ਉਹੀ ਪੂਰਨ ਤੌਰ 'ਤੇ ਗੁਰਦਵਾਰੇ ਦਾ ਪ੍ਰਬੰਧਕੀ ਢਾਂਚਾ ਚਲਾਉਣ ਵਾਲਾ ਹੋਵੇ। ਸਾਰੇ ਗੁਰਦਵਾਰੇ ਕੇਂਦਰੀ ਨਿਜ਼ਾਮ ਦੇ ਅਧੀਨ ਹੋਵਣ ਤੇ ਕੇਂਦਰੀ ਅਸਥਾਨ ਦਾ ਮੁਖੀ, ਗ੍ਰੰਥੀ ਤੇ ਪ੍ਰਚਾਰਕਾਂ ਦੇ ਵੋਟ ਨਾਲ ਚੁਣਿਆ ਜਾਵੇ। ਇਹ ਪਦਵੀ ਬਾਬਾ ਬੁੱਢਾ ਜੀ, ਭਾਈ ਮਨੀ ਸਿੰਘ ਜੀ ਦੀ ਤੁਲਨਾਤਮਕ ਹੋਵੇ। ਹਰ ਤਿੰਨ ਸਾਲਾਂ ਬਾਅਦ ਗ੍ਰੰਥੀ ਤੇ ਪ੍ਰਚਾਰਕਾਂ ਦੀਆਂ ਵੋਟਾਂ ਰਾਹੀਂ ਇਹ ਪਦਵੀਆਂ ਬਦਲ ਦਿੱਤੀਆਂ ਜਾਣ। ਕੇਂਦਰੀ ਅਸਥਾਨ ਦੇ ਮੁਖੀ ਸਿਰਫ਼ ਇਕ ਵਾਰੀ ਹੀ ਮੁਖੀ ਰਹਿ ਸਕਣ ਤਾਂਕਿ ਅਹੰਕਾਰ ਤੇ ਮੋਹ ਨੂੰ ਪੈਦਾ ਹੋਣ ਦਾ ਮੌਕਾ ਨਾ ਮਿਲੇ। ਇਸ ਤਰੀਕੇ ਨਾਲ ਇਨ੍ਹਾਂ ਮੁਖੀਆਂ ਦੀ ਧਾਰਮਿਕ ਸ਼ਖ਼ਸੀਅਤ ਉਜਾਗਰ ਹੋਵੇਗੀ ਤੇ ਇਨ੍ਹਾਂ ਦੀ ਛੋਹ ਨਾਲ ਗੁਰਮਤਿ ਮਾਰਗ 'ਤੇ ਚੱਲਣ ਵਾਲੇ ਪੈਦਾ ਕੀਤੇ ਜਾ ਸਕਣਗੇ।

ਇਸ ਕਾਰਜ ਨੂੰ ਬਹੁਤ ਛੇਤੀ ਆਰੰਭ ਕੀਤਾ ਜਾਵੇ, ਕਿਉਂਕਿ ਪ੍ਰਬੰਧਕੀ ਢਾਂਚਾ ਹੁਣ ਨਾਸੂਰ ਬਣ ਗਿਆ ਹੈ। ਅਨਮਤੀਏ ਵੀ ਇਸ ਗੰਧਲੇ ਢਾਂਚੇ ਨੂੰ ਦੇਖ ਚਿੰਤਾਤੁਰ ਨੇ। ਦੇਸ਼ ਵਿਦੇਸ਼ ਵਿਚ ਇਸ ਪ੍ਰਬੰਧਕੀ ਢਾਂਚੇ ਨੇ ਸਿੱਖੀ ਨੂੰ ਬਹੁਤ ਨੁਕਸਾਨ ਪਹੁੰਚਾਇਆ ਹੈ। ਗੁਰੂ ਗ੍ਰੰਥ ਸਾਹਿਬ ਦਾ ਮਹਾਨ ਗਿਆਨ ਤੇ ਗੁਰਮਤਿ ਇਤਿਹਾਸ, ਇਨ੍ਹਾਂ ਦੀਆਂ ਸੁਆਰਥੀ ਅਤੇ ਰਾਜਨੀਤਕ ਰੁਚੀਆਂ ਕਰਕੇ ਸੁਨਹਿਰੀ ਰੂਪ ਧਾਰਣ ਨਹੀਂ ਕਰ ਸਕਿਆ। ਇਨ੍ਹਾਂ ਦੇ ਪ੍ਰਬੰਧਕੀ ਨਿਜ਼ਾਮ ਕਰਕੇ ਗ੍ਰੰਥੀ, ਰਾਗੀ, ਪ੍ਰਚਾਰਕ ਆਪਣੀ ਅਣਖ ਗਵਾ, ਸਿਰਫ਼ ਆਰਥਕ ਲਾਭ ਦੀ ਦਲਦਲ ਵਿਚ ਫਸ ਗਏ ਹਨ। ਸਬਰ, ਸੰਤੋਖ, ਤਿਆਗ ਤੇ ਵੈਰਾਗ ਦੀ ਥਾਂ ਲੋਭ ਦੀ ਦੁਰਗੰਧ ਹੀ ਆਉਂਦੀ ਹੈ, ਜਿਸ ਕਰਕੇ ਧਾਰਮਿਕ ਉਸਾਰੂ ਰੁਚੀਆਂ ਪੈਦਾ ਨਹੀਂ ਹੋ ਸਕੀਆਂ। ਦਿਨ-ਬ-ਦਿਨ ਪ੍ਰਬੰਧਕੀ, ਰਾਗੀ ਤੇ ਪ੍ਰਚਾਰਕੀ ਢਾਂਚਾ ਨਿਵਾਣ ਦੀ ਤਰਫ਼ ਹੀ ਜਾ ਰਿਹਾ ਹੈ। ਹਜ਼ਾਰ ਸਾਲ ਦੇ ਖ਼ੂਨੀ ਸੰਘਰਸ਼ ਤੋਂ ਬਾਅਦ ਈਸਾਈ ਉਸਾਰੂ ਤੇ ਪ੍ਰਬੰਧਕੀ ਢਾਂਚਾ ਬਨਾਉਣ ਵਿਚ ਸਫਲ ਹੋਏ ਹਨ। ਰਾਜਨੀਤਕ ਸ਼ਕਤੀਆਂ ਰੋਮ ਦੇ ਪੋਪ ਦੇ ਕਦਮਾਂ ਵਿਚ ਝੁਕਦੀਆਂ ਹਨ। ਪਾਦਰੀ ਧਰਮ ਪ੍ਰਚਾਰ ਵਿਚ ਸਫਲ ਹੁੰਦੇ ਦਿਖਾਈ ਦੇ ਰਹੇ ਹਨ ਜਦ ਕਿ ਗੁਰਦਵਾਰਿਆਂ ਦੇ ਪ੍ਰਬੰਧਕ ਤੇ ਰਾਗੀ ਪ੍ਰਚਾਰਕਾਂ ਦੇ ਬੱਚੇ ਵੀ ਗੁਰਮਤਿ ਤੋਂ ਬਾਗ਼ੀ ਹੁੰਦੇ ਦਿਖਾਈ ਦੇ ਰਹੇ ਹਨ। ਜਗਤ ਨੂੰ ਹੁਣ ਇਕ ਦਾ ਆਰਥਕ ਲਾਭ ਤੇ ਦੂਸਰੇ ਦਾ ਰਾਜਨੀਤਕ ਲਾਭ ਸਾਫ਼ ਦਿਖਾਈ ਦੇ ਰਿਹਾ ਹੈ। ਇਸੇ ਹੀ ਸੋਚਣੀ ਵਿਚ ਆਮ ਜਗਤ ਜੀਂਵਦਾ ਹੈ। ਪ੍ਰਬੰਧਕ, ਰਾਗੀ ਤੇ ਪ੍ਰਚਾਰਕ ਇਸੇ ਹੀ ਸੋਚਣੀ ਦੇ ਮਾਲਕ

ਹਨ, ਜਿਸ ਕਰਕੇ ਆਮ ਜਗਤ ਉਪਰ ਇਨ੍ਹਾਂ ਦਾ ਕੋਈ ਰੂਹਾਨੀ ਪ੍ਰਭਾਵ ਨਹੀਂ ਹੈ। ਕੌਮ ਵਿਚ ਐਸੇ ਬਜ਼ੁਰਗ ਮੌਜੂਦ ਹਨ, ਜਿਨ੍ਹਾਂ ਕੋਲ ਨਾਮ-ਰਸ ਤੇ ਗੁਰਮਤਿ ਦੀ ਸੂਝ-ਬੂਝ ਹੈ। ਇਨ੍ਹਾਂ ਨੂੰ ਅੱਗੇ ਹੋ ਕੇ ਸੁਧਾਰ ਲਹਿਰ ਦਾ ਬੀੜਾ ਚੁੱਕਣਾ ਚਾਹੀਦਾ ਹੈ, ਉਸਾਰੂ ਲਹਿਰ ਦੀ ਅਗਵਾਈ ਕਰਨੀ ਚਾਹੀਦੀ ਹੈ।

ਮੇਰੀ ਇਸ ਲੇਖਣੀ ਦੀ ਮਿਹਨਤ ਤਾਂ ਹੀ ਸਫਲ ਹੋ ਸਕੇਗੀ ਅਗਰ ਜਲਦੀ ਤੋਂ ਜਲਦੀ ਇਹ ਸੁਧਾਰ ਲਹਿਰ ਉਠ ਖੜੀ ਹੋਵੇ। ਸਿਖ ਕੌਮ ਇਸ ਵਕਤ ਦਿਸ਼ਾਹੀਣ ਹੈ। ਆਪ-ਮੁਹਾਰੇ ਵਗਣ ਵਾਲੇ ਪਾਣੀ ਦੀਆਂ ਜਿਵੇਂ ਕਈ ਧਾਰਾਵਾਂ ਬਣ ਜਾਂਦੀਆਂ ਹਨ, ਇਵੇਂ ਇਹ ਕੌਮ ਛੋਟੇ ਛੋਟੇ ਧਾਰਮਿਕ ਧੜਿਆਂ ਵਿਚ ਵੰਡੀਂਦੀ ਦਿਖਾਈ ਦੇ ਰਹੀ ਹੈ। ਧਰਮਹੀਣ ਮੁਖੀ ਢਾਂਚਾ ਧਾਰਮਿਕ ਰੁਚੀਆਂ ਉਜਾਗਰ ਨਹੀਂ ਕਰ ਸਕਦਾ। ਜਿਸ ਤਰ੍ਹਾਂ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਜਦ ਆਪਣੀ ਚੋਣ ਦੀ ਕਸਵੱਟੀ 'ਤੇ ਭਾਈ ਲਹਿਣੇ ਨੂੰ ਪੂਰਾ ਉਤਰਿਆ ਦੇਖਿਆ ਤਾਂ ਆਪਣੇ ਬੱਚਿਆਂ ਨੂੰ ਵੀ ਇਕ ਪਾਸੇ ਕਰ ਦਿੱਤਾ, ਇਵੇਂ ਹੀ ਸਾਨੂੰ ਮੁਖੀ ਬਣਾਉਣ ਲੱਗਿਆਂ, ਪੂਰਨ ਸੁਚੇਤ ਹੋ ਕੇ, ਉਪਰੋਕਤ ਲਿਖੇ ਵਿਚਾਰਾਂ ਮੁਤਾਬਕ ਢਾਂਚਾ ਬਣਾਉਣਾ ਚਾਹੀਦਾ ਹੈ। ਕੇਵਲ ਰੂਹਾਨੀ ਰਸ ਤੇ ਰੂਹਾਨੀ ਸੂਝ-ਬੂਝ ਦੀ ਕਸਵੱਟੀ 'ਤੇ ਉਤਰੇ ਮਨੁੱਖ ਨੂੰ ਹੀ ਇਹ ਜ਼ਿੰਮੇਵਾਰੀਆਂ ਸੌਂਪੀਆਂ ਜਾਣ।

### *(ੲ) ਉਸਾਰੂ ਲਹਿਰ ਪੈਦਾ ਕਰਨ ਦਾ ਢੰਗ*

ਮੌਜੂਦਾ ਨਿਜ਼ਾਮੀ ਢਾਂਚੇ ਦੀ ਵਿਰੋਧਤਾ ਦੀਆਂ ਰੁਚੀਆਂ ਨੂੰ ਉਜਾਗਰ ਕਰਨਾ ਪਵੇਗਾ ਤਾਂਕਿ ਇਹੀ ਰੁਚੀਆਂ ਕ੍ਰਾਂਤੀ ਦਾ ਕਾਰਨ ਬਣ ਸਕਣ। ਕੋਈ ਭੀ ਕ੍ਰਾਂਤੀ ਉਭਾਰੂ ਜਜ਼ਬਿਆਂ ਤੋਂ ਬਿਨਾਂ ਨਹੀਂ ਹੋ ਸਕਦੀ। ਇਹ ਵੀ ਠੀਕ ਹੈ ਕਿ ਨਿਜ਼ਾਮੀ ਢਾਂਚਾ ਗੁਰਦਵਾਰਿਆਂ ਦੀ ਸਟੇਜ ਤੋਂ ਇਹ ਨਹੀਂ ਹੋਣ ਦਏਗਾ, ਇਸ ਵਾਸਤੇ ਇਨ੍ਹਾਂ ਜਜ਼ਬਿਆਂ ਨੂੰ ਉਭਾਰਨ ਲਈ ਲਿਖਤੀ ਤੌਰ 'ਤੇ ਅਤੇ ਆਡੀਓ ਕੈਸਟਾਂ ਰਾਹੀਂ ਪ੍ਰਚਾਰ ਕਰਨਾ ਪਵੇਗਾ। ਇਕ ਦਫ਼ਾ ਇਹ ਲਹਿਰ ਉਮਡ ਪਵੇ ਤਾਂ ਫਿਰ ਕਿਨਾਰੇ ਤਕ ਪਹੁੰਚਾਉਣ ਦੇ ਸਾਧਨ ਜੁਟਾਏ ਜਾ ਸਕਦੇ ਹਨ। ਦੁਨੀਆ ਵਿਚ ਜਦੋਂ ਵੀ ਕੋਈ ਵੱਡੀਆਂ ਕ੍ਰਾਂਤੀਆਂ ਹੋਈਆਂ ਹਨ, ਉਹ ਮੂਲ ਰੂਪ ਵਿਚ ਛੋਟੀਆਂ ਹੀ ਲਹਿਰਾਂ ਸਨ, ਬਾਅਦ ਵਿਚ ਉਨ੍ਹਾਂ ਨੇ ਤੂਫ਼ਾਨੀ ਧਾਰਾਵਾਂ ਬਣ ਕੇ ਸਫਲਤਾਵਾਂ ਪ੍ਰਾਪਤ ਕੀਤੀਆਂ। ਇਹ ਵੀ ਠੀਕ ਹੈ ਕਿ ਉਸਾਰੂ ਜਜ਼ਬੇ ਨੌਜਵਾਨਾਂ ਵਿਚ ਹੁੰਦੇ ਹਨ ਪਰ ਸੇਧ ਤਾਂ ਅਨੁਭਵੀ ਬਜ਼ੁਰਗਾਂ ਕੋਲੋਂ ਹੀ ਲੈਣੀ ਪਵੇਗੀ, ਕਿਉਂਕਿ ਨਿਰੇ ਜਵਾਨੀ ਦੇ ਜੋਸ਼ 'ਤੇ ਆਧਾਰਤ ਕ੍ਰਾਂਤੀਆਂ ਭਟਕ ਜਾਂਦੀਆਂ ਹਨ। ਇਸ ਵਾਸਤੇ ਉਹ ਬਜ਼ੁਰਗ ਜੋ ਰੱਬੀ ਤੜਪ ਰੱਖਦੇ ਹਨ ਤੇ

ਆਪਣਾ ਜੀਵਨ ਗੁਰਮਤਿ ਪ੍ਰਚਾਰ ਲਹਿਰ ਨੂੰ ਸਮਰਪਿਤ ਕਰ ਸਕਦੇ ਹੋਣ, ਉਨ੍ਹਾਂ ਦੀ ਸੇਧ ਵਿਚ ਨੌਜਵਾਨ ਸੰਗਠਤ ਹੋ ਕੇ, ਹਰ ਸ਼ਹਿਰ ਵਿਚ ਇਹ ਸੁਧਾਰਕ ਲਹਿਰ ਚਲਾਉਣ ਦਾ ਯਤਨ ਕਰਨ। ਮੈਨੂੰ ਪੂਰਨ ਉਮੀਦ ਹੈ ਕਿ ਸਤਿਗੁਰੂ ਕਾਮਯਾਬੀ ਬਖ਼ਸ਼ਣਗੇ। ਮੌਜੂਦਾ ਨਿਜ਼ਾਮੀ ਤੇ ਧਾਰਮਿਕ ਢਾਂਚਾ ਮੁਰਦਾ ਹੋ ਚੁੱਕਿਆ ਹੈ। ਹੁਣ ਤਾਂ ਇਸ ਦੇ ਵਿਚੋਂ ਭਿਅੰਕਰ ਰਾਜਨੀਤੀ ਦੀ ਸੜ੍ਹਾਨ ਆਉਣ ਲੱਗ ਪਈ ਹੈ। ਪ੍ਰਭੂ-ਪ੍ਰਾਪਤੀ ਦੇ ਇੱਛੁਕ ਦੂਰ ਹੁੰਦੇ ਜਾ ਰਹੇ ਹਨ ਜਿਸ ਨਾਲ ਪਖੰਡੀ ਗੁਰੂ-ਡੰਮ ਨੂੰ ਸ਼ਹਿ ਮਿਲ ਰਹੀ ਹੈ।

### 6. ਹੁਣ ਦੇਰ ਬਿਲਕੁਲ ਨਹੀਂ ਕਰਨੀ

ਦੇਖਿਆ ਗਿਆ ਹੈ ਕਿ ਕਿਸੇ ਰੋਗ ਦਾ ਵਕਤ ਸਿਰ ਇਲਾਜ ਨਾ ਕੀਤਾ ਜਾਏ ਤਾਂ ਫਿਰ ਉਹ ਰੋਗ ਲਾ-ਇਲਾਜ ਹੋ ਜਾਂਦਾ ਹੈ। ਜ਼ਖ਼ਮ ਦੀ ਵਕਤ ਸਿਰ ਮਰ੍ਹਮ-ਪੱਟੀ ਨਾ ਕੀਤੀ ਜਾਏ ਤਾਂ ਉਹ ਨਾਸੂਰ ਬਣ ਜਾਂਦਾ ਹੈ ਔਰ ਤਜਰਬੇ ਦੀ ਬਿਨਾਅ 'ਤੇ, ਸਮੇਂ ਨੂੰ ਦੇਖ ਕੇ ਕਦਮ ਨਾ ਪੁੱਟਿਆ ਜਾਏ ਤਾਂ ਕਦਮ ਮੰਜ਼ਲ ਤਕ ਨਹੀਂ ਪਹੁੰਚਦੇ। ਜੈਸੇ ਰੁੱਤ ਦੇ ਮੁਤਾਬਿਕ ਬੋਇਆ ਹੋਇਆ ਬੀਜ ਹੀ ਪੂਰਨ ਤੌਰ 'ਤੇ ਫਲੀਭੂਤ ਹੁੰਦਾ ਹੈ, ਹੂ-ਬ-ਹੂ ਜੋ ਮਾਹੌਲ ਇਸ ਵਕਤ ਬਣਿਆ ਹੋਇਆ ਹੈ, ਅਗਰ ਵਕਤ ਸਿਰ ਕ੍ਰਾਂਤੀ ਨਾ ਆਈ ਤਾਂ ਇਹ ਰੋਗ ਨਾਸੂਰ ਬਣ ਕੇ ਕੌਮ ਦੇ ਸਿਰ 'ਤੇ ਅਸਵਾਰ ਰਹੇਗਾ ਔਰ ਲੰਬੇ ਸਮੇਂ ਤਕ ਲਾ-ਇਲਾਜ ਵੀ; ਔਰ ਕਿਧਰੇ ਇਹ ਨਾ ਹੋਵੇ ਕਿ ਕੌਮ ਦੀ ਮੁਰਦਗੀ ਦਾ ਕਾਰਨ ਬਣ ਜਾਏ। ਦੁਨੀਆ ਵਿਚ ਪਤਾ ਨਹੀਂ ਕਿਤਨੀਆਂ ਕੌਮਾਂ ਮਿਟ ਗਈਆਂ, ਕਿਉਂਕਿ ਉਨ੍ਹਾਂ ਦਾ ਵਕਤ ਸਿਰ ਇਲਾਜ ਨਾ ਹੋਇਆ, ਕਿਤਨੀਆਂ ਤਹਿਜ਼ੀਬਾਂ ਮਿਟ ਗਈਆਂ, ਕਿਤਨੇ ਸਿਧਾਂਤ ਖੋ ਗਏ। ਇਸੇ ਤਰੀਕੇ ਨਾਲ ਵਕਤ ਹੈ, ਹੁਣੇ ਸੰਭਲਣਾ ਪਵੇਗਾ ਔਰ ਜਾਬਜਾ (ਥਾਂ ਥਾਂ) ਉਸਾਰੂ ਰੁਚੀਆਂ ਨੂੰ ਉਜਾਗਰ ਕਰ ਕੇ ਕ੍ਰਾਂਤੀ ਦੀ ਲਹਿਰ ਚਲਾਣੀ ਪਵੇਗੀ।

ਇਸ ਵਿਚ ਹੁਣ ਕੋਈ ਸ਼ੱਕ ਨਹੀਂ ਰਹਿ ਗਿਆ ਕਿ ਬਹੁ-ਗਿਣਤੀ ਵਿਚ ਗੁਰਦਵਾਰਿਆਂ ਦਾ ਪ੍ਰਬੰਧਕੀ ਢਾਂਚਾ ਕੋਰਾ ਰਾਜਨੀਤਕ ਹੈ। ਉਹ ਤਖ਼ਤ ਤਕ ਪਹੁੰਚਣਾ ਚਾਹੁੰਦੇ ਨੇ, ਜਗਤ ਨੂੰ ਗੁਰੂ ਤਕ ਪਹੁੰਚਾਉਣ ਦਾ ਉਨ੍ਹਾਂ ਦਾ ਕੋਈ ਮੁੱਦਾ ਨਹੀਂ ਹੈ। ਤੇ ਰਹਿ ਗਿਆ ਗ੍ਰੰਥੀ, ਰਾਗੀ ਤੇ ਪ੍ਰਚਾਰਕ ਢਾਂਚਾ, ਇਹ ਮੁਲਾਜ਼ਮ ਹੈ, ਮਾਤਹਿਤ ਹੈ। ਰਾਜਨੀਤਕ ਦੇ ਮਾਤਹਿਤ ਕੰਮ ਕਰਨ ਵਾਲਾ ਧਾਰਮਿਕ ਨਹੀਂ ਰਹਿ ਸਕੇਗਾ; ਧਰਮ ਤਾਂ ਸੁਤੰਤਰਤਾ ਹੈ, ਧਰਮ ਤਾਂ ਪ੍ਰੇਮ ਹੈ, ਧਰਮ ਤਾਂ ਸਮਦ੍ਰਿਸ਼ਟੀ ਹੈ, ਜੋ ਰਾਜਨੀਤਕ ਕੋਲ ਨਹੀਂ ਹੁੰਦੀ ਤੇ ਰਾਜਨੀਤਕ ਦੇ ਮਾਤਹਿਤ ਕੰਮ ਕਰਨ ਵਾਲਿਆਂ ਕਾਰਿੰਦਿਆਂ ਕੋਲ ਵੀ ਇਹ ਕੁਝ ਨਹੀਂ

ਹੋਵੇਗਾ। ਲਿਹਾਜ਼ਾ ਗ੍ਰੰਥੀ, ਗ੍ਰੰਥੀ ਦੀ ਨਿੰਦਾ ਕਰ ਰਿਹਾ ਹੈ; ਰਾਗੀ, ਰਾਗੀ ਦਾ ਰਸਤਾ ਰੋਕ ਰਿਹਾ ਹੈ; ਪ੍ਰਚਾਰਕ, ਪ੍ਰਚਾਰ ਦੇ ਮਾਰਗ ਦਾ ਰੋੜਾ ਬਣ ਰਿਹਾ ਹੈ; ਔਰ ਪ੍ਰਚਾਰਕ ਨੂੰ ਪ੍ਰਚਾਰਕ ਚੰਗਾ ਨਹੀਂ ਲੱਗ ਰਿਹਾ, ਇਕ ਦੂਜੇ ਦੀਆਂ ਤਰੁੱਟੀਆਂ ਇਸ ਤਰ੍ਹਾਂ ਲੱਭਣੀਆਂ ਨੇ ਕਿ ਇਕ ਦੂਜੇ ਦੇ ਰਸਤੇ ਰੋਕੇ ਜਾਣ, ਕਿਉਂਕਿ ਰਾਜਨੀਤਕ ਦੀ ਤਰ੍ਹਾਂ ਇਹ ਵੀ ਸੁਆਰਥੀ ਹੋ ਗਿਆ ਹੈ। ਰਾਜਨੀਤਕ ਦਾ ਸੁਆਰਥ ਹੈ, ਰਾਜਨੀਤੀ ਵਿਚ ਪ੍ਰਭੁਤਾ ਹਾਸਲ ਕਰਨਾ ਜਾਂ ਹੋਰ ਤਰੀਕਿਆਂ ਨਾਲ ਆਪਣੀ ਆਰਥਕ ਪੁਜ਼ੀਸ਼ਨ (ਹਾਲਾਤ) ਮਜ਼ਬੂਤ ਕਰਨਾ, ਕਿਉਂਕਿ ਬੇਸ਼ਤਰ ਪ੍ਰਬੰਧਕਾਂ ਦੀਆਂ ਨਿਗਾਹਾਂ ਗੋਲਕਾਂ 'ਤੇ ਹਨ। ਜਿਥੇ ਰਾਜਨੀਤਕ ਤੇ ਆਰਥਕ ਸੁਆਰਥ ਕਰਕੇ ਪ੍ਰਬੰਧਕ ਤੇ ਪ੍ਰਬੰਧਕੀ ਢਾਂਚਾ ਰਸਾਤਲ ਵਿਚ ਜਾ ਰਿਹਾ ਹੈ, ਉਥੇ ਸਿਰਫ਼ ਆਰਥਕ ਲਾਭ ਨੂੰ ਮੁੱਦਾ ਬਣਾ ਕੇ ਗ੍ਰੰਥੀ, ਰਾਗੀ ਤੇ ਪ੍ਰਚਾਰਕ, ਬਾਜ਼ਾਰ ਵਿਚ ਆ ਬੈਠੇ ਹਨ ਔਰ ਬਾਜ਼ਾਰ ਦੀ ਹਾਲਤ ਬਾਕਾਇਦਾ ਪੈਦਾ ਵੀ ਕਰ ਦਿੱਤੀ ਹੈ, ਉਹ ਖ਼ੁਦ ਵਿਕਾਊ ਮਾਲ ਬਣ ਕੇ ਰਹਿ ਗਏ ਨੇ; ਕੋਈ ਕ੍ਰਾਂਤੀ ਦੀ ਰੂਪ-ਰੇਖਾ ਉਨ੍ਹਾਂ ਦੀ ਜ਼ਿੰਦਗੀ ਵਿਚ ਦੇਖਣ ਨੂੰ ਨਹੀਂ ਮਿਲਦੀ। ਇਹ ਠੀਕ ਹੈ ਕਿ ਛੋਟੀਆਂ ਛੋਟੀਆਂ ਜਥੇਬੰਦੀਆਂ ਥਾਂ ਥਾਂ 'ਤੇ ਕੰਮ ਕਰ ਰਹੀਆਂ ਹਨ, ਕਿਧਰੇ ਗੁਰਮੁਖੀ ਲਿੱਪੀ ਨੂੰ ਪੜ੍ਹਾਉਣ ਦਾ, ਕਿਧਰੇ ਜਪੁਜੀ ਸਾਹਿਬ ਤੇ ਬਾਣੀ ਦੇ ਪਾਠ ਸਿਖਾਉਣ ਦਾ ਉਪਰਾਲਾ ਬੱਚਿਆਂ ਵਿਚ ਕਰ ਰਹੀਆਂ ਨੇ। ਇਨ੍ਹਾਂ ਛੋਟੀਆਂ ਛੋਟੀਆਂ ਸੰਸਥਾਵਾਂ ਦੀ ਹੋਂਦ ਅਕਸਰ ਵਕਤੀ ਹੁੰਦੀ ਹੈ, ਮੌਸਮੀ ਫੁੱਲਾਂ ਦੀ ਤਰ੍ਹਾਂ, ਸਮੇਂ ਦੇ ਮੁਤਾਬਕ ਖਿੜ ਗਏ, ਮੁਰਝਾ ਗਏ। ਇਸ ਤਰ੍ਹਾਂ ਦੀਆਂ ਛੋਟੀਆਂ ਛੋਟੀਆਂ ਸੰਸਥਾਵਾਂ ਸ਼ੌਕ ਕਰਕੇ ਜਾਂ ਉਸਾਰੂ ਜਜ਼ਬਿਆਂ ਕਰਕੇ ਅੱਗੇ ਤਾਂ ਆਉਂਦੀਆਂ ਨੇ, ਲੇਕਿਨ ਇਨ੍ਹਾਂ ਦਾ ਰਸਤਾ ਨੇੜੇ ਹੀ ਮੁੱਕ ਜਾਂਦਾ ਹੈ, ਇਹ ਮੰਜ਼ਲ ਤਕ ਨਹੀਂ ਪਹੁੰਚਦੇ। ਇਹ ਸਹਾਇਕ ਤਾਂ ਹੋ ਸਕਦੇ ਨੇ ਇਸ ਲਹਿਰ ਦੇ, ਲੇਕਿਨ ਬਹੁਤ ਵੱਡੀ ਉਮੀਦ ਇਨ੍ਹਾਂ ਛੋਟੀਆਂ ਛੋਟੀਆਂ ਸੰਸਥਾਵਾਂ ਤੋਂ ਲਾਉਣੀ ਬੜੀ ਔਖੀ ਹੈ। ਹਾਂ, ਹੁਣ ਤਾਂ ਕੋਈ ਤਿਆਗ ਤੇ ਵੈਰਾਗ ਦੀਆਂ ਮੂਰਤੀਆਂ, ਜੋ ਆਪਣਾ ਤਨ ਤੇ ਸਮਾਂ ਪੂਰੇ ਦਾ ਪੂਰਾ ਗੁਰਮਤਿ ਉਸਾਰੀ ਦੇ ਪ੍ਰਚਾਰ ਵਿਚ ਹੀ ਖ਼ਰਚ ਕਰਨਾ ਚਾਹੁਣ, ਉਨ੍ਹਾਂ ਦਾ ਹੀ ਸੰਗਠਨ ਚਾਹੀਦਾ ਹੈ ਔਰ ਇਹ ਸੰਗਠਨ ਛੇਤੀ ਹੋਣਾ ਚਾਹੀਦਾ ਹੈ, ਨਹੀਂ ਤਾਂ ਇਹ ਚੱਲਦੀ ਹੋਈ ਧਾਰਾ ਦਲਦਲ ਬਣ ਕੇ ਕਿਧਰੇ ਰਸਤੇ ਵਿਚ ਹੀ ਨਾ ਰੁਕ ਜਾਵੇ।

ਨਾਮ-ਰਸਿਕ ਭਟਕ ਰਹੇ ਹਨ, ਜਿਨ੍ਹਾਂ ਨੂੰ ਸ਼ਾਂਤੀ ਚਾਹੀਦੀ ਹੈ, ਸਕੂਨ ਚਾਹੀਦਾ ਹੈ, ਪਰਮਾਤਮਾ ਦਾ ਰਸ ਚਾਹੀਦਾ ਹੈ, ਸਮਾਧੀ ਚਾਹੀਦੀ ਹੈ, ਉਹ ਭਟਕ ਰਹੇ ਹਨ, ਔਰ ਖੜਗ ਸ਼ਾਸਤ੍ਰ ਦਾ ਇਕ ਨਿਯਮ ਹੈ ਕਿ ਜਿਸ ਚੀਜ਼ ਦੀ ਲੋੜ ਹੋਵੇ ਉਹ ਮਾਰਕਿਟ ਵਿਚ ਆ ਹੀ ਜਾਂਦੀ ਹੈ, ਔਰ ਜਿਸ ਚੀਜ਼ ਦੀ

ਲੋੜ ਨਾ ਹੋਵੇ, ਖ਼ਰੀਦਾਰ ਨਾ ਹੋਵਣ, ਉਹ ਮਾਰਕਿਟ ਵਿਚੋਂ ਨਿਕਲ ਜਾਂਦੀ ਹੈ ਅਤੇ ਇਕ ਦਿਨ ਐਸਾ ਆਉਂਦਾ ਹੈ ਕਿ ਉਹ ਨਦਾਰਦ ਹੋ ਜਾਂਦੀ ਹੈ। ਇਹ ਨਾਮ-ਰਸਿਕ ਜੋ ਰੱਬੀ ਪਿਆਰ, ਰੱਬੀ ਰਸ ਚਾਹੁੰਦੇ ਹਨ, ਇਨ੍ਹਾਂ ਦੀ ਲੋੜ ਪੂਰੀ ਕਰਨ ਵਾਸਤੇ ਸਾਧੂ ਸੰਤਾਂ ਦੇ ਡੇਰੇ ਅੱਗੇ ਆਏ ਹਨ, ਪਰ ਅਫ਼ਸੋਸ! ਇਨ੍ਹਾਂ ਡੇਰਿਆਂ ਦੀ ਦਸ਼ਾ ਵੀ ਪ੍ਰਬੰਧਕੀ ਢਾਂਚੇ ਵਾਲੇ ਗੁਰਦਵਾਰਿਆਂ ਤੋਂ ਘੱਟ ਤੇ ਉਚੀ ਨਹੀਂ ਹੈ। ਜਿਸ ਤਰ੍ਹਾਂ ਪਹਿਲੇ ਉਦਾਸੀ ਤੇ ਨਿਰਮਲੇ ਵਿਦਵਾਨ ਹੁੰਦੇ ਸਨ, ਇਹ ਇਸ ਮਾਮਲੇ ਵਿਚ ਬਿਲਕੁਲ ਕੋਰੇ ਹਨ। ਕਿਸੇ ਹੱਦ ਤਕ ਇੰਞ ਆਖਿਆ ਜਾ ਸਕਦਾ ਹੈ ਕਿ 90 ਫ਼ੀ ਸਦੀ ਦੁਕਾਨਾਂ ਹੀ ਹਨ; ਸਜਾ ਕੇ ਰੱਖੀਆਂ ਨੇ, ਸ਼ਿੰਗਾਰ ਕੇ ਰੱਖੀਆਂ ਨੇ ਔਰ ਆਪਣੇ ਆਪ ਨੂੰ ਇਤਨਾ ਸ਼ਿੰਗਾਰਿਆ ਹੈ, ਬਣਾਇਆ ਹੈ ਕਿ ਦੂਜਾ ਦੇਖਦਿਆਂ ਹੀ ਪ੍ਰਭਾਵਤ ਹੁੰਦਾ ਹੈ, ਸੰਤ ਸੰਤ ਕਹਿ ਕੇ ਚਰਨੀਂ ਪੈਂਦਾ ਹੈ ਔਰ ਇਸ ਚਰਨੀਂ ਪਏ ਹੋਏ ਜਗਿਆਸੂ ਤੋਂ ਇਹ ਆਪਣੀਆਂ ਆਰਥਕ ਲੋੜਾਂ ਦੀ ਪੂਰਤੀ ਕਰਦੇ ਨੇ। ਤੇ ਠੀਕ ਢੰਗ ਨਾਲ ਇਨ੍ਹਾਂ ਡੇਰਿਆਂ ਤੋਂ ਗੁਰਮਤਿ ਦਾ ਪ੍ਰਚਾਰ ਹੋਵੇ, ਐਸੀ ਉਮੀਦ ਹੀ ਨਹੀਂ ਰੱਖਣੀ ਚਾਹੀਦੀ। ਇਨ੍ਹਾਂ ਡੇਰਿਆਂ ਵਿਚ ਬਰਸੀਆਂ ਤਾਂ ਮਨਾਈਆਂ ਜਾਂਦੀਆਂ ਨੇ ਪਰ ਦਸ ਗੁਰੂ ਸਾਹਿਬਾਨ ਦੇ ਗੁਰਪੁਰਬ ਨਹੀਂ ਮਨਾਏ ਜਾਂਦੇ ਔਰ ਨਾ ਹੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦਾ ਪ੍ਰਕਾਸ਼ ਉਤਸਵ ਜਾਂ ਗੁਰਗੱਦੀ ਦਿਵਸ ਮਨਾਇਆ ਜਾਂਦਾ ਹੈ, ਬਲਕਿ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਆੜ ਵਿਚ ਇਨ੍ਹਾਂ ਦੀਆਂ ਆਪਣੀਆਂ ਹੀ ਗੱਦੀਆਂ ਚੱਲ ਰਹੀਆਂ ਹਨ। ਸੋ, ਇਹ ਇਕ ਹਾਸੋ-ਹੀਣੀ ਦਸ਼ਾ ਗੁਰਮਤਿ ਦੀ ਦੁਨੀਆ ਵਿਚ ਚੱਲ ਰਹੀ ਹੈ; ਇਹ ਠੀਕ ਹੈ:

*ਬਹੁਤ ਸ਼ੌਕ ਸੇ ਸੁਨ ਰਹਾ ਥਾ ਜ਼ਮਾਨਾ,*
*ਹਮੀਂ ਸੋ ਗਏ ਦਾਸਤਾਂ ਕਹਤੇ ਕਹਤੇ।*

ਦੇਸ਼ਵਾਸੀਆਂ ਨੇ ਸਾਡੇ ਨਾਲ ਬਹੁਤ ਉਮੀਦਾਂ ਜੋੜੀਆਂ ਸਨ ਔਰ ਇਸ ਘਰ ਨੇ ਮਨੁੱਖਾਂ ਨੂੰ ਬੜੀ ਢਾਰਸ ਦਿੱਤੀ ਸੀ। ਇਕ ਸਿਖ ਦੀ ਗਵਾਹੀ ਨੂੰ ਅਦਾਲਤ ਵਿਚ ਸੱਚ ਮੰਨ ਲਿਆ ਜਾਂਦਾ ਸੀ, ਬਾਕੀ 40 ਗਵਾਹਾਂ ਨੂੰ ਝੂਠਾ। ਇਕ ਸਿਖ ਕਿਸੇ ਕਾਫ਼ਲੇ ਵਿਚ ਹੁੰਦਾ ਤਾਂ ਲੋਕ ਆਪਣੀ ਹਿਫ਼ਾਜ਼ਤ ਸਮਝ ਲੈਂਦੇ ਸਨ, ਆਪਣੀਆਂ ਬਹੂ-ਬੇਟੀਆਂ ਦੀ ਇੱਜ਼ਤ ਦੇ ਰਖਵਾਲੇ ਸਮਝ ਲੈਂਦੇ ਸਨ। ਸਿਖ ਦਾ ਰੂਪ ਇਸ ਦੇਸ਼ ਵਿਚ ਐਸਾ ਉਜਾਗਰ ਹੋਇਆ ਸੀ ਕਿ ਹਰ ਮਨੁੱਖ ਇਸ ਨੂੰ ਆਪਣੀ ਇੱਜ਼ਤ ਸਮਝਦਾ ਸੀ, ਆਪਣੀ ਆਬਰੂ ਸਮਝਦਾ ਸੀ, ਆਪਣਾ ਰਕਸ਼ਕ ਸਮਝਦਾ ਸੀ ਔਰ ਸੱਚ ਦੀ ਮੂਰਤੀ ਸਮਝਦਾ ਸੀ, ਅਦਾਲਤਾਂ ਸਨਮਾਨ ਕਰਦੀਆਂ ਸਨ ਕਿ ਇਹ ਗੁਰੂ ਨਾਨਕ ਦਾ ਸਿਖ ਝੂਠ ਨਹੀਂ ਬੋਲਦਾ।

ਪਰ ਅੱਜ ਇਹ ਸਾਰੀਆਂ ਧਾਰਨਾਵਾਂ, ਮਨੌਤਾਂ ਮਿਟ ਗਈਆਂ ਹਨ। ਅੱਜ ਸਿਖ ਕਾਬਲੇ ਇਤਬਾਰ ਨਹੀਂ ਰਿਹਾ, ਝੂਠਾ ਹੋ ਗਿਆ ਹੈ, ਖ਼ੁਦਗ਼ਰਜ਼ ਹੋ ਗਿਆ ਹੈ; ਸਿਖ, ਸਿਖ ਲਈ ਭਾਰੂ ਹੋ ਗਿਆ ਹੈ। ਗੁਰਮਤਿ ਦੀ ਦੁਨੀਆ ਜੋ ਦੇਸ਼ ਦੀਆਂ ਸੜਕਾਂ ਤੋਂ ਟੱਪ ਕੇ ਅਰਬ, ਈਰਾਨ, ਰੂਸ, ਲੰਕਾ, ਤਿੱਬਤ, ਭੂਟਾਨ ਤੇ ਚੀਨ ਤਕ ਪਹੁੰਚੀ ਸੀ, ਉਸ ਨੂੰ ਬਹੁਤ ਹੀ ਛੋਟੇ ਦਾਇਰੇ ਵਿਚ ਸੀਮਿਤ ਕਰ ਕੇ ਰੱਖ ਦਿੱਤਾ ਹੈ, ਔਰ ਉਹ ਵੀ ਦਮ ਤੋੜਦੀ ਦਿਖਾਈ ਦੇ ਰਹੀ ਹੈ। ਵਕਤ ਸਿਰ ਇਲਾਜ ਨਾ ਕੀਤਾ ਤਾਂ ਅੰਜਾਮ ਭਿਆਨਕ ਹੋ ਸਕਦੇ ਨੇ। ਔਰ ਇਲਾਜ ਇਕੋ ਇਕ ਇਹ ਹੀ ਹੈ ਕਿ ਮੌਜੂਦਾ ਨਿਜ਼ਾਮ ਬਦਲ ਦਿੱਤਾ ਜਾਏ। ਉਦਾਸੀ ਤੇ ਨਿਰਮਲੇ ਵਿਦਵਾਨਾਂ ਨੂੰ ਤਲਾਸ਼ ਕੀਤਾ ਜਾਏ। ਇਨ੍ਹਾਂ ਰੁੱਸਿਆਂ ਹੋਇਆਂ ਨੂੰ ਫਿਰ ਮਨਾਇਆ ਜਾਏ ਔਰ ਸਿਖ ਜਗਤ ਵਿਚ ਪੜ੍ਹੇ ਲਿਖੇ, ਮੁਦੱਬਰ ਮਨੁੱਖ ਜੋ ਆਪਣਾ ਜੀਵਨ ਦਾਨ ਕਰ ਸਕਦੇ ਹੋਣ, ਭਾਲ ਕੀਤੀ ਜਾਏ। ਸਰਪ੍ਰਸਤੀ, ਨਿਰਮਲੇ, ਉਦਾਸੀ ਤੇ ਇਸ ਤਰ੍ਹਾਂ ਦੇ ਹੋਰ ਸਾਧੂ ਭੇਖ ਵਾਲਿਆਂ ਨੂੰ ਦੇ ਦਿੱਤੀ ਜਾਏ ਔਰ ਮੁਦੱਬਰ ਬੰਦਿਆਂ ਵਿਚੋਂ ਵੀ ਕੁਛ ਲੋਕ ਨਿਰਮਲੇ ਤੇ ਉਦਾਸੀਆਂ ਦਾ ਲਿਬਾਸ ਪਹਿਨ ਕੇ ਸਰਪ੍ਰਸਤੀ ਕਰਨ। ਇਸ ਦਾ ਇਕ ਮਨੋਵਿਗਿਆਨਕ ਅਸਰ ਇਹ ਹੈ ਕਿ ਆਦਿ ਕਾਲ ਤੋਂ ਮਨੁੱਖ ਆਮ ਮਨੁੱਖ ਤੋਂ ਪ੍ਰਭਾਵਤ ਨਹੀਂ, ਸਗੋਂ ਸਾਧੂ ਤੋਂ ਪ੍ਰਭਾਵਤ ਹੈ। ਇਹੀ ਕਾਰਨ ਹੈ ਕਿ ਪਖੰਡ ਪੂਜਿਆ ਜਾ ਰਿਹਾ ਹੈ। ਸਾਧੂਆਂ ਦੇ ਲਿਬਾਸ ਵਿਚ ਜੇਕਰ ਸੱਚਾਈ ਸਾਧੂ ਦਾ ਲਿਬਾਸ ਧਾਰਨ ਕਰ ਲਵੇ, ਪਰਉਪਕਾਰ ਸਾਧੂ ਦਾ ਲਿਬਾਸ ਧਾਰਨ ਕਰ ਲਵੇ, ਨੇਕੀਆਂ ਸਾਧੂ ਦਾ ਲਿਬਾਸ ਧਾਰਨ ਕਰ ਲੈਣ ਤਾਂ ਇਕ ਸੱਚੀ ਕ੍ਰਾਂਤੀ ਦਾ ਜਨਮ ਹੋ ਸਕਦਾ ਹੈ ਔਰ ਉਸ ਨਾਲ ਗੁਰਮਤਿ ਦੀ ਵਗਦੀ ਹੋਈ ਇਹ ਗੰਗਾ, ਸਾਗਰ ਤਕ ਪਹੁੰਚ ਸਕਦੀ ਹੈ, ਬਹੁਤ ਛੋਟੀਆਂ ਛੋਟੀਆਂ ਜ਼ਿੰਦਗੀ ਦੀਆਂ ਧਾਰਾਵਾਂ ਨੂੰ ਸਮੁੰਦਰ ਤਕ ਪਹੁੰਚਾਉਣ ਦਾ ਵਸੀਲਾ ਬਣ ਸਕਦੀ ਹੈ। ਕਹਿੰਦੇ ਨੇ, ਗੰਗਾ ਆਪਣੀਆਂ 70 ਨਦੀਆਂ ਨੂੰ ਸਮੇਟ ਕੇ ਸਾਗਰ ਤਕ ਪਹੁੰਚਦੀ ਹੈ; ਗੁਰਮਤਿ ਦੀ ਇਹ ਗੰਗਾ ਸਾਰੇ ਜਹਾਨ ਦੀ ਜ਼ਿੰਦਗੀ ਦੀਆਂ ਧਾਰਾਵਾਂ ਨੂੰ ਸਮੇਟ ਕੇ ਸਾਗਰ ਤਕ, ਪ੍ਰਭੂ ਤਕ ਪਹੁੰਚਣ ਦਾ ਵਸੀਲਾ ਬਣੇ, ਇਹ ਲਕਸ਼ ਹੋਣਾ ਚਾਹੀਦਾ ਹੈ, ਇਹ ਮੁੱਦਾ ਹੋਣਾ ਚਾਹੀਦਾ ਹੈ, ਔਰ ਕਮਰਕੱਸ ਹੋ ਕੇ ਸਭ ਨੂੰ ਅੱਗੇ ਆ ਜਾਣਾ ਚਾਹੀਦਾ ਹੈ।

ਮੈਂ ਖ਼ੁਦ ਇਕ ਪ੍ਰਚਾਰਕ ਹਾਂ ਔਰ ਗ਼ਾਲਬਨ 42 ਸਾਲ ਤੋਂ ਗੁਰਬਾਣੀ ਦੀ ਕਥਾ ਕਰ ਰਿਹਾ ਹਾਂ। ਬਚਪਨ ਵਿਚ ਮੈਂ ਇਸ ਮਾਰਗ ਵਿਚ ਆਇਆ ਔਰ ਬਹੁਤ ਸਾਰੇ ਪ੍ਰਚਾਰਕਾਂ ਦੀ ਤਰ੍ਹਾਂ ਇਸ ਮਾਰਗ ਵਿਚ ਆਉਣਾ ਮਜਬੂਰੀ ਸੀ ਔਰ ਸੁਤੇ-ਸਿਧ ਸੀ। ਦੇਸ਼ ਦੀ ਵੰਡ ਤੋਂ ਬਾਅਦ ਆਰਥਕ ਹਾਲਾਤ ਐਸੇ ਹੋਏ ਔਰ ਕੁਛ ਐਸੇ ਹਾਦਸਾਤ ਨਮੂਦਾਰ ਹੋਏ ਕਿ ਦਿਲ ਚੋਟ ਖਾ ਗਿਆ।

ਮੈਂ ਦਰ-ਬ-ਦਰ ਭਟਕਦਾ ਰਿਹਾ, ਗੁਰਦਵਾਰਿਆਂ ਵਿਚ ਸ਼ਰਨ ਲੈਂਦਾ ਰਿਹਾ। ਇਸ ਵਿਚ ਨਾਲ ਨਾਲ ਗੁਰਮਤਿ ਦੀ ਮੇਰੀ ਲਗਨ ਵੀ ਰਹੀ ਜੋ ਸੰਸਕਾਰਾਂ ਵਿਚ ਸੀ। ਆਪਣੇ ਆਪ ਨੂੰ ਮੈਂ ਪਰਮਾਤਮਾ 'ਤੇ ਛੱਡਿਆ ਹੋਇਆ ਸੀ। ਸਵੇਰੇ ਨਿਤਨੇਮ, ਵਾਹਿਗੁਰੂ ਦੇ ਮੰਤ੍ਰ ਦੇ ਜਪੁ ਨਾਲ ਮੈਂ ਆਪਣੀ ਜ਼ਿੰਦਗੀ ਦੀ ਭਟਕਣਾ ਸ਼ੁਰੂ ਕਰਦਾ ਸੀ। ਭਟਕਣਾ ਮੈਂ ਇਸ ਵਾਸਤੇ ਕਹਿ ਰਿਹਾ ਹਾਂ ਕਿ ਉਸ ਵਕਤ ਮੇਰੇ ਕੋਲ ਜੀਵਨ ਦੇ ਕੋਈ ਵਸੀਲੇ ਨਹੀਂ ਸਨ। ਸਹਿਜੇ ਸਹਿਜੇ ਮੇਰਾ ਇਹ ਸ਼ੌਕ, ਮੈਂ ਗੁਰਮਤਿ ਨੂੰ ਪੜ੍ਹਦਾ ਗਿਆ, ਸਮਝਦਾ ਗਿਆ। ਵਸੀਲਿਆਂ ਦੇ ਰੂਪ ਵਿਚ ਬਾਬਾ ਬਲਵੰਤ ਸਿੰਘ ਨਿਰਮਲੇ, ਇਨ੍ਹਾਂ ਦਾ ਮਿਲਾਪ ਹੋਇਆ। ਇਨ੍ਹਾਂ ਨੇ ਮੈਨੂੰ ਢਾਰਸ ਦਿੱਤੀ, ਸਹਾਰਾ ਦਿੱਤਾ, ਮੇਰੇ ਸ਼ੌਕ ਨੂੰ ਹੋਰ ਉਜਾਗਰ ਕੀਤਾ ਅਤੇ ਮੈਂ ਕਥਾ ਕਰਨ ਲੱਗ ਪਿਆ। ਕਦੀ ਐਸਾ ਸੋਚਿਆ ਵੀ ਨਹੀਂ ਸੀ ਕਿ ਕਥਾ ਮੇਰੀ ਉਪਜੀਵਕਾ ਬਣੇਗੀ ਤੇ ਮੇਰੀ ਕਿਰਤ ਵੀ ਹੋਵੇਗੀ।

ਖ਼ੈਰ! ਉਹ ਦਿਨ ਵੀ ਮੈਨੂੰ ਯਾਦ ਨੇ ਜਦ 15-20 ਦਿਨ ਕਥਾ ਕਰਨ ਤੋਂ ਬਾਅਦ, ਸਵਾ ਰੁਪਿਆ ਮੈਨੂੰ ਭੇਟਾ ਦੇ ਰੂਪ ਵਿਚ ਦਿੱਤਾ ਗਿਆ, ਜੋ ਮੇਰਾ ਅਗਲੇ ਪੜਾਉ ਲਈ ਕਿਰਾਇਆ ਵੀ ਨਹੀਂ ਸੀ ਬਣਦਾ, ਔਰ ਉਹ ਦਿਨ ਵੀ ਮੈਨੂੰ ਯਾਦ ਨੇ ਜਦ ਇਕ ਸ਼ਹਿਰ ਤੋਂ ਦੂਜੇ ਸ਼ਹਿਰ ਦੀ ਵਾਟ ਮੈਂ ਪੈਦਲ ਵੀ ਤਹਿ ਕੀਤੀ। 35-35 ਮੀਲ ਦਾ ਰਸਤਾ ਮੈਂ 2-3 ਵਾਰ ਪੈਦਲ ਵੀ ਤਹਿ ਕੀਤਾ, ਕਿਉਂਕਿ ਮੇਰੇ ਕੋਲ ਕਿਰਾਇਆ ਵੀ ਨਹੀਂ ਹੁੰਦਾ ਸੀ। ਕਥਾ ਕਰਾਉਣ ਵਾਲਿਆਂ ਨੇ ਕਥਾ ਕਰਾ ਲਈ, ਲੇਕਿਨ ਅੱਗੇ ਤਕ ਦਾ ਕਿਰਾਇਆ ਵੀ ਨਾ ਦਿੱਤਾ। ਮੰਗਣ ਦਾ ਮੇਰਾ ਸੁਭਾਉ ਨਹੀਂ ਸੀ। ਔਰ ਇਸ ਸੋਚਣੀ ਨੇ ਉਦੋਂ ਜਨਮ ਲਿਆ, ਜਦੋਂ ਮੈਂ ਮਹਿਸੂਸ ਕੀਤਾ ਕਿ ਇਸ ਤਰ੍ਹਾਂ ਮੈਂ ਕਿਵੇਂ ਪ੍ਰਚਾਰ ਕਰਾਂਗਾ। ਕਥਾ ਮੇਰੀ ਉਪਜੀਵਕਾ ਬਣੇਗੀ, ਐਸਾ ਮੇਰੀ ਸੋਚਣੀ ਵਿਚ ਨਹੀਂ ਸੀ, ਲੇਕਿਨ ਹਾਲਾਤ ਨੇ ਐਸਾ ਕਰ ਦਿੱਤਾ।

ਇਕ ਵਾਰ ਮੈਂ ਉੜੀਸਾ ਦੇ ਇਲਾਕੇ ਵਿਚ ਭ੍ਰਮਣ ਕਰਦਾ ਕਰਦਾ ਪਹੁੰਚਿਆ। ਲੋਕੀਂ ਸ਼ੌਕ ਨਾਲ ਸੁਣਨ ਲੱਗੇ, ਸੇਵਾ ਵੀ ਕਰਨ ਲੱਗੇ। ਇਸ ਦੇ ਨਾਲ ਨਾਲ ਮੈਂ ਆਲੇ-ਦੁਆਲੇ ਦੇ ਗ੍ਰੰਥਾਂ ਨੂੰ ਖ਼ਰੀਦ, ਭਾਵ ਵੱਖ ਵੱਖ ਗ੍ਰੰਥਾਂ ਨੂੰ ਖ਼ਰੀਦ ਕੇ ਪੜ੍ਹਾਈ ਵੀ ਕਰਨ ਲੱਗ ਪਿਆ ਔਰ ਆਸ ਪਾਸ ਦੇ ਮਾਹੌਲ ਨੂੰ ਵੀ ਦੇਖਣ ਲੱਗ ਪਿਆ। ਆਪਣੀ ਜਾਣਕਾਰੀ ਦਾ ਦਾਇਰਾ ਮੈਂ ਵਸੀਹ ਕਰਦਾ ਗਿਆ ਔਰ ਇਸ ਤਰੀਕੇ ਨਾਲ ਮੇਰਾ ਪ੍ਰਚਾਰ ਦਾ ਦਾਇਰਾ ਵੀ ਵਸੀਹ ਹੁੰਦਾ ਗਿਆ; ਲੋਕਾਂ ਦੇ ਮਾਣ, ਸਨਮਾਨ ਤੇ ਸਤਿਕਾਰ ਦੇਣ ਦਾ ਦਾਇਰਾ ਵੀ ਵਧਦਾ ਗਿਆ। ਇਸ ਤਰੀਕੇ ਨਾਲ ਗੁਰੂ ਨਾਨਕ ਦੀ ਮਿਹਰ, ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਬਖ਼ਸ਼ਸ਼, ਅਕਾਲ ਪੁਰਖ ਦੀ ਸਰਪ੍ਰਸਤੀ ਨੇ ਮੈਨੂੰ ਚੜ੍ਹਦੀ

ਕਲਾ ਵਿਚ ਰੱਖਿਆ। ਮੇਰਾ ਹੌਸਲਾ ਵਧਦਾ ਗਿਆ, ਪ੍ਰਚਾਰ ਦਾ ਸ਼ੌਕ ਵਧਦਾ ਗਿਆ ਔਰ ਅਨੁਭਵ ਵੀ ਵਧਦਾ ਗਿਆ। ਰੱਬੀ ਰਸ ਦੀਆਂ, ਰੱਬੀ ਧਾਰਾਵਾਂ ਅੰਦਰ ਵਗ ਪੈਂਦੀਆਂ ਸਨ। ਕਈ ਕਈ ਦਿਨ ਹਿਰਦਾ ਸੋਕੇ ਵਿਚ ਰਹਿੰਦਾ ਸੀ। ਉਹ ਜੋ ਇਕ ਦਿਨ ਰਸ ਦੀ ਧਾਰਾ ਵਗ ਪੈਂਦੀ ਸੀ, ਉਸ ਨਾਲ ਮੇਰੇ ਦੋ ਤਿੰਨ ਮਹੀਨੇ ਬੜੇ ਸੋਹਣੇ ਲੰਘ ਜਾਂਦੇ ਸਨ। ਉਡੀਕ ਕਰਦਿਆਂ, ਉਮੰਗ ਕਰਦਿਆਂ, ਪ੍ਰਭੂ ਫਿਰ ਦਇਆ ਕਰ ਦਿੰਦਾ ਸੀ ਅਤੇ ਰਸ ਬਣ ਜਾਂਦਾ ਸੀ। ਇਸ ਤਰ੍ਹਾਂ ਉਤਾਰ-ਚੜ੍ਹਾਵ ਵਿਚ ਮੈਂ ਜੀਵਨ ਬਤੀਤ ਕੀਤਾ। ਇਹ ਉਤਾਰ-ਚੜ੍ਹਾਵ ਰੱਬੀ ਰਸ ਵਿਚ ਵੀ ਰਿਹਾ ਅਤੇ ਆਰਥਕ ਤਲ 'ਤੇ ਵੀ ਰਿਹਾ। ਇਸ ਦੌਰਾਨ ਸੰਨ ਸਤਵੰਜਾ ਵਿਚ ਮੈਂ ਆਪਣੇ ਘਰ ਅਲਵਰ ਵਾਪਸ ਆਇਆ, ਗ਼ਾਲਬਨ ਦਸ ਸਾਲਾਂ ਬਾਅਦ। ਪਿਤਾ ਗੁਜ਼ਰ ਚੁੱਕੇ ਸਨ, ਇਕ ਭੈਣ, ਉਹ ਵੀ ਆਪਣੇ ਘਰ ਵੱਸ ਚੁੱਕੀ ਸੀ, ਕੇਵਲ ਇਕ ਬਿਰਧ ਮਾਂ ਉਡੀਕ ਕਰਦੀ ਕਰਦੀ ਥੱਕ ਗਈ ਸੀ, ਨਿਰਾਸ ਹੋ ਚੁੱਕੀ ਸੀ ਔਰ ਉਸ ਕੋਲ ਆਪਣੀ ਜ਼ਿੰਦਗੀ ਬਸਰ ਕਰਨ ਦੇ ਵਸੀਲੇ ਵੀ ਨਹੀਂ ਸਨ। ਐਸੇ ਹਾਲਾਤ ਵਿਚ ਮੇਰਾ ਪਹੁੰਚਣਾ ਮਾਨੋ ਇਕ ਮੁਰਦਾ ਜ਼ਿੰਦਗੀ ਵਿਚ ਜਾਨ ਪੈ ਗਈ, ਖ਼ੁਸ਼ੀ ਨਾਲ ਉਹ ਫੁੱਲੀ ਨਾ ਸਮਾਈ। ਫਿਰ ਸੰਨ ਸਤਵੰਜਾ ਵਿਚ ਮੇਰੀ ਸ਼ਾਦੀ ਹੋਈ, ਅਨੰਦ ਕਾਰਜ ਹੋਇਆ ਅਤੇ ਮੈਂ ਗ੍ਰਿਹਸਥ ਵਿਚ ਪ੍ਰਵੇਸ਼ ਕੀਤਾ। ਫਿਰ ਲੋੜਾਂ ਵਧੀਆਂ ਤਾਂ ਸਤਿਗੁਰੂ ਨੇ ਦਾਤਾਂ ਵੀ ਵਧਾ ਦਿੱਤੀਆਂ। ਚੱਲਦਿਆਂ ਚੱਲਦਿਆਂ ਗ੍ਰਿਹਸਥੀ ਦਾ ਦਾਇਰਾ ਹੋਰ ਵੱਡਾ ਹੋਇਆ, ਗੁਰੂ ਨੇ ਮਿਹਰਾਂ ਕੀਤੀਆਂ ਔਰ ਮੇਰੀ ਉਪਜੀਵਕਾ ਦਾ ਦਾਇਰਾ ਵੀ ਵੱਡਾ ਕੀਤਾ, ਪਰ ਮੈਂ ਇਹ ਸੋਚਦਾ ਰਿਹਾ ਕਿ ਇਹ ਜੋ ਗੁਰਮਤਿ ਪ੍ਰਚਾਰ ਇਕ ਸ਼ੌਕ ਨਾਲ, ਰੱਬੀ ਰਸ ਨਾਲ ਸ਼ੁਰੂ ਕੀਤਾ ਸੀ, ਉਹ ਸ਼ੌਕ, ਉਹ ਰਸ ਅਗਾਂਹ ਨਹੀਂ ਵਧ ਸਕਿਆ। ਮੇਰਾ ਹਿਰਦਾ ਹਮੇਸ਼ਾ ਹੀ ਤੜਪਦਾ ਰਿਹਾ, ਉਤਾਰ-ਚੜ੍ਹਾਅ ਵੀ ਆਏ ਲੇਕਿਨ ਰੱਬੀ ਰਸ ਦੀ ਉਮੰਗ ਹਮੇਸ਼ਾ ਹਿਰਦੇ ਵਿਚ ਬਣੀ ਰਹੀ ਔਰ ਇਹ ਕਹਿ ਕੇ ਮੈਂ ਆਪਣੇ ਦਿਲ ਨੂੰ ਤਸੱਲੀ ਦਿੱਤੀ ਕਿ ਪੂਰਨ ਰਸ ਅਗਰ ਤੈਨੂੰ ਆ ਜਾਏ ਤਾਂ ਫਿਰ ਕਥਾ ਨਹੀਂ ਕਰ ਸਕੇਂਗਾ। ਗੁਰੂ ਤੇਰੇ ਕੋਲੋਂ ਇਹ ਸੇਵਾ ਲੈ ਰਿਹਾ ਹੈ, ਲਿਹਾਜ਼ਾ ਇਸ ਨੂੰ ਗੁਰੂ ਦੀ ਮਹਾਨ ਬਖ਼ਸ਼ਿਸ਼ ਜਾਣ ਕੇ, ਆਸ਼ਾਵਾਦੀ ਹੋ ਕੇ ਪ੍ਰਚਾਰ ਦੀ ਸੇਵਾ ਵਿਚ ਜੁਟ ਜਾ। ਪਰ ਮੈਂ ਅੱਜ ਪ੍ਰਚਾਰ ਦੀ ਇਸ ਲਹਿਰ ਤੋਂ ਮਾਯੂਸ ਇਸ ਵਾਸਤੇ ਹਾਂ ਕਿ ਸਾਰੇ ਦਾ ਸਾਰਾ ਪ੍ਰਬੰਧਕੀ ਢਾਂਚਾ ਰਾਜਨੀਤਕ ਔਰ ਸਾਰੇ ਦਾ ਸਾਰਾ ਪ੍ਰਚਾਰਕ ਢਾਂਚਾ ਇਨ੍ਹਾਂ ਰਾਜਨੀਤਕਾਂ ਦੇ ਮਾਤਹਿਤ ਹੋ ਗਿਆ ਹੈ। ਤੋ ਮੈਨੂੰ ਕੋਈ ਉਮੀਦ ਨਹੀਂ ਜਾਪਦੀ ਕਿ ਵਗਦੀ ਇਹ ਧਾਰਾ ਸ਼ਹੁ-ਸਾਗਰ ਤਕ ਪਹੁੰਚੇ; ਨਹੀਂ, ਇਹ ਤਾਂ ਖ਼ੁਦ ਪਾਰਲੀਮੈਂਟ, ਅਸੈਂਬਲੀ ਹਾਲ ਤਕ ਪਹੁੰਚਣ ਦਾ ਰਸਤਾ

ਲੱਭ ਰਹੇ ਨੇ; ਇਹ ਤਾਂ ਖ਼ੁਦ ਸਿੰਘਾਸਨ ਦਾ ਮਾਰਗ ਲੱਭ ਰਹੇ ਨੇ; ਲੋਕਾਂ ਨੂੰ ਰੱਬ ਦੇ ਸਿੰਘਾਸਨ ਤਕ ਪਹੁੰਚਾਣਾ, ਇਹ ਉਨ੍ਹਾਂ ਦੀ ਸੋਚਣੀ ਨਹੀਂ ਹੈ ਔਰ ਪ੍ਰਚਾਰਕ ਲਾਣਾ ਆਰਥਕ ਲਾਭ ਤੋਂ ਇਲਾਵਾ ਹੋਰ ਕੁਛ ਸੋਚਦਾ ਹੀ ਨਹੀਂ। ਡੇਰੇਦਾਰਾਂ ਦੀਆਂ ਤਾਂ ਆਪਣੀਆਂ ਆਪਣੀਆਂ ਦੁਕਾਨਾਂ ਨੇ। ਇਹ ਵੀ ਠੀਕ ਹੈ ਕਿ ਪ੍ਰਬੰਧਕਾਂ ਵਿਚ ਵੀ ਇਕ ਫ਼ੀ ਸਦੀ ਰੱਬੀ ਤੜਪ ਹੋਵੇਗੀ; ਇਕ ਫ਼ੀ ਸਦੀ ਗ੍ਰੰਥੀ, ਰਾਗੀ ਤਬਕਾ ਵੀ ਰੱਬੀ ਤੜਪ ਰੱਖਦਾ ਹੈ ਔਰ ਠੀਕ ਹੈ ਜਿਤਨੀ ਆਰਥਕ ਲਾਭ ਦੀ ਤੜਪ ਹੈ ਉਤਨੀ ਤੜਪ ਰੱਬੀ ਮਿਲਾਪ ਦੀ ਨਹੀਂ ਹੈ। ਇਸ ਤਰ੍ਹਾਂ ਮੈਂ ਡੇਰੇਦਾਰ ਸਾਧੂਆਂ ਨੂੰ ਵੀ ਦੇਖਦਾ ਹਾਂ, ਕੁਛ ਕੁ ਪ੍ਰਭੂ ਭਗਤੀ ਦੀ ਸ਼ਮ੍ਹਾ ਜਲਾ ਕੇ ਬੈਠੇ ਨੇ, ਭਾਵੇਂ ਇਸ ਤਰ੍ਹਾਂ ਦੇ ਪ੍ਰਬੰਧਕਾਂ, ਪ੍ਰਚਾਰਕਾਂ, ਸਾਧੂਆਂ ਦਾ ਅੱਜ ਤਕ ਸਮਾਜ ਵਿਚ ਕੋਈ ਵਿਸ਼ੇਸ਼ ਅਸਰ ਨਹੀਂ ਹੈ, ਇਹ ਕੋਈ ਬਹੁਤ ਵੱਡੀ ਗੱਲ ਨਹੀਂ ਹੈ, ਕਿਉਂਕਿ ਥੋੜ੍ਹੀ ਜਿਹੀ ਵੀ ਰੱਬੀ ਰਸ ਦੀ ਚਾਹ ਰੱਖਣ ਵਾਲੇ ਦੇ ਅੰਦਰ ਛੁਪੇ ਰਹਿਣ ਦੀ ਚਾਹ ਬਣ ਜਾਂਦੀ ਹੈ। ਉਹ ਪਿੱਛੇ ਹਟਦਾ ਹੈ, ਪਿੱਛੇ ਬੈਠਦਾ ਹੈ; ਉਹ ਪਿੱਛੇ ਹੀ ਰਹਿੰਦਾ ਹੈ, ਉਸ ਦਾ ਅੱਗੇ ਚੱਲਣ ਦਾ ਸ਼ੌਕ ਨਹੀਂ ਰਹਿ ਜਾਂਦਾ। ਪਰ ਹੁਣ ਸਮਾਂ ਆ ਗਿਆ ਹੈ, ਠੀਕ ਹੈ ਅਹੰਕਾਰ ਨੂੰ ਪਿੱਛੇ ਹੀ ਰੱਖਣਾ ਹੈ, ਪਰ ਹੁਣ ਤਾਂ ਪਰਉਪਕਾਰ ਨੂੰ ਅੱਗੇ ਰੱਖਣਾ ਪਏਗਾ ਤਾਂ ਹੀ ਇਸ ਵੱਡੀ ਕ੍ਰਾਂਤੀ ਨੂੰ ਮੰਜ਼ਲੇ ਮਕਸੂਦ ਤਕ ਪਹੁੰਚਾ ਸਕਾਂਗੇ। ਐਸੇ ਰਸਿਕ, ਪ੍ਰਚਾਰਕ, ਗ੍ਰੰਥੀ, ਰਾਗੀ ਔਰ ਐਸੇ ਹੀ ਉਸਾਰੂ ਰੁਚੀਆਂ ਦੇ ਮਾਲਕ, ਪ੍ਰਬੰਧਕ, ਔਰ ਐਸੇ ਹੀ ਰੱਬੀ ਜੀਵੜੇ, ਸਾਧੂਆਂ ਵਿਚੋਂ—ਪ੍ਰਥਮ, ਇਨ੍ਹਾਂ ਦਾ ਸੰਗਠਨ ਬਣਾਇਆ ਜਾਏ ਔਰ ਫਿਰ ਹਰ ਸ਼ਹਿਰ ਵਿਚ ਉਹ ਹਿਰਦੇ ਲੱਭੇ ਜਾਣ, ਜੋ ਸੂਝ-ਬੂਝ ਵੀ ਰੱਖਦੇ ਨੇ, ਸ਼ੌਕ ਵੀ ਰੱਖਦੇ ਨੇ, ਲਗਨ ਵੀ ਰੱਖਦੇ ਨੇ ਔਰ ਆਪਣੀ ਜ਼ਿੰਦਗੀ ਵੀ ਅਰਪਨ ਕਰ ਸਕਦੇ ਨੇ। ਉਨ੍ਹਾਂ ਨੂੰ ਵੀ ਸਾਥ ਲੈ ਕੇ ਮਸ਼ਾਲ ਬਣ ਕੇ ਚੱਲਣਾ ਚਾਹੀਦਾ ਹੈ ਤਾਂਕਿ ਅਸੀਂ ਵਧ ਚੜ੍ਹ ਕੇ ਇਸ ਉਸਾਰੂ ਕੰਮ ਨੂੰ ਕਰ ਸਕੀਏ। ਇਹ ਲਹਿਰ ਜਦ ਬਹੁਤਾਤ ਵਿਚ ਆਪਣਾ ਰੂਪ ਧਾਰਨ ਕਰ ਜਾਏ ਤਾਂ ਸਾਰੇ ਗੁਰਦਵਾਰੇ ਇਸ ਲਹਿਰ ਦੇ ਹਵਾਲੇ ਕੀਤੇ ਜਾਣ, ਫਿਰ ਇਕ ਕੇਂਦਰੀ ਅਸਥਾਨ ਬਣਾਇਆ ਜਾਵੇ, ਔਰ ਉਸ ਦਾ ਮੁਖੀਆ ਏਵੇਂ ਹੋਵੇ ਜਿਵੇਂ ਕਿ ਰੋਮ (Rome) ਦਾ ਪੋਪ। ਫਿਰ ਮੈਂ ਸਮਝਾਂਗਾ ਕਿ ਗੁਰਦਵਾਰਿਆਂ ਦੀ ਗੋਲਕ ਅਸੀਂ ਗ਼ਰੀਬ ਦੇ ਮੂੰਹ ਦੀ ਤਰਫ਼ ਕਰ ਦਿੱਤੀ ਹੈ ਤੇ ਪ੍ਰਚਾਰ ਦੀ ਲਹਿਰ ਅਭਿਆਸੀਆਂ ਦੀ ਤਰਫ਼। ਤੋ ਗ਼ਰੀਬ ਸਿਖ ਬਣਦਾ ਜਾਏਗਾ ਔਰ ਅਭਿਆਸੀ ਪ੍ਰਭੂ ਨਾਲ ਜੁੜਦੇ ਜਾਣਗੇ। ਇਸ ਤਰ੍ਹਾਂ ਕਰਕੇ ਜਗਤ ਨੂੰ ਦੱਸ ਸਕਾਂਗੇ ਕਿ ਗ਼ਰੀਬ ਦਾ ਮੂੰਹ ਹੀ ਗੁਰੂ ਦੀ ਗੋਲਕ ਹੈ। ਗ਼ਰੀਬ ਦਾ ਮੂੰਹ ਜਦ ਗੁਰੂ ਦੀ ਗੋਲਕ ਦੇਖੇਗਾ ਤਾਂ ਉਸ ਦਾ ਧਿਆਨ ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ

ਨਾਲ ਜੁੜੇਗਾ। ਇਸ ਤਰੀਕੇ ਨਾਲ ਪਹਿਲੇ ਦੇਸ਼ ਤੇ ਫਿਰ ਵਿਦੇਸ਼ਾਂ ਦੀ ਤਰਫ਼ ਧਿਆਨ ਦੇ ਕੇ ਅਸੀਂ ਉਸ ਮਾਹੌਲ ਨੂੰ ਜਨਮ ਦੇਣਾ ਹੈ, ਜਿਥੇ ਹਰ ਪਾਸੇ ਖ਼ਾਲਸਾ ਹੀ ਖ਼ਾਲਸਾ ਹੋਵੇ।

ਹੁਣ ਧੋਖੇ ਵਿਚ ਨਹੀਂ ਰਹਿਣਾ। ਗ਼ਾਲਬਨ 50 ਤੋਂ ਵੀ ਵੱਧ ਸਾਲਾਂ ਤੋਂ ਰਾਜਨੀਤਕ ਸਾਨੂੰ ਧੋਖਾ ਦੇ ਰਹੇ ਨੇ। ਕਿਧਰੇ ਗ਼ਰੀਬੀ ਹਟਾਉਣ ਦੇ ਨਾਮ 'ਤੇ ਆਪਣੇ ਸੁਆਰਥ ਪੂਰੇ ਕਰਦੇ ਨੇ, ਅਰਬਾਂ ਖ਼ਰਬਾਂ ਦੇ ਮਾਲਕ ਬਣਦੇ ਨੇ, ਕਿਧਰੇ ਸੇਵਾ ਕਰਨ ਦਾ ਨਾਅਰਾ ਲਾ ਕੇ ਦੇਸ਼ ਨੂੰ ਲੁੱਟਦੇ ਨੇ। ਜਾਲਸਾਜ਼ਾਂ ਦੇ ਇਸ ਰਾਜਨੀਤਕ ਜੀਵਨ ਨੇ ਦੱਸ ਦਿੱਤਾ ਹੈ ਕਿ 50 ਸਾਲਾਂ ਤੋਂ ਇਹ ਲੁਟੇਰੇ ਦੇਸ਼ ਨੂੰ ਲੁੱਟਦੇ ਰਹੇ ਨੇ। ਵਿਦੇਸ਼ੀ ਲੁਟੇਰੇ, ਠੀਕ ਹੈ, ਸੈਂਕੜੇ ਸਾਲਾਂ ਤੋਂ ਦੇਸ਼ ਨੂੰ ਲੁੱਟਦੇ ਰਹੇ; ਮੁਗ਼ਲ ਆਏ, ਮੰਗੋਲ ਆਏ, ਈਰਾਨੀ ਆਏ, ਅਫ਼ਗਾਨੀ ਆਏ, ਅਰਬੀਅਨ ਆਏ, ਡੱਚ ਆਏ, ਪੁਰਤਗੇਜ਼ ਆਏ, ਫ਼੍ਰੈਂਚ ਆਏ ਔਰ ਅੰਗਰੇਜ਼ ਆਏ ਔਰ ਖ਼ੂਬ ਲੁੱਟਿਆ, ਪਰ ਉਨ੍ਹਾਂ ਲੁਟੇਰਿਆਂ ਨਾਲੋਂ ਇਨ੍ਹਾਂ ਲੁਟੇਰਿਆਂ ਨੇ ਤਾਂ ਹੱਦ ਹੀ ਕਰ ਦਿੱਤੀ। ਚਿੱਟੇ ਕੱਪੜੇ ਪਾ, ਦੇਵਤਿਆਂ ਵਾਲਾ ਰੂਪ ਧਾਰ, ਸ਼ੈਤਾਨੀ ਕੰਮ ਕਰਦੇ ਰਹੇ। ਹਰ ਨਾਜਾਇਜ਼ ਢੰਗ ਨਾਲ ਦੇਸ਼ ਨੂੰ ਲੁੱਟਣ ਦਾ ਉਪਰਾਲਾ ਕਰਦੇ ਹੀ ਰਹੇ ਔਰ ਮਨੁੱਖ ਨੂੰ ਮਨੁੱਖ ਤੋਂ ਦੂਰ ਕਰਦੇ ਰਹੇ, ਜਾਤ ਦੇ ਨਾਂ 'ਤੇ, ਪ੍ਰਾਂਤ ਦੇ ਨਾਂ 'ਤੇ, ਭਾਸ਼ਾ ਦੇ ਨਾਮ 'ਤੇ। ਏਕਤਾ ਦੀਆਂ ਭਾਵਨਾਵਾਂ ਜੋ ਅੰਗਰੇਜ਼ਾਂ ਤੇ ਮੁਗ਼ਲਾਂ ਦੇ ਸਮੇਂ ਤੋਂ ਸਨ, ਇਨ੍ਹਾਂ ਨੇ ਖੇਰੂੰ ਖੇਰੂੰ ਕਰ ਦਿੱਤੀਆਂ, ਸਿਰਫ਼ ਆਪਣੇ ਆਰਥਕ ਲਾਭ ਲਈ। ਹੁਣ ਦੇਸ਼ਵਾਸੀਆਂ ਨੂੰ ਹੋਰ ਇਨ੍ਹਾਂ ਲੁਟੇਰਿਆਂ ਦੇ ਹੱਥ ਨਹੀਂ ਚੜ੍ਹਨਾ ਚਾਹੀਦਾ, ਤਰਕਸ਼ੀਲ ਔਰ ਸਿਆਣੇ ਮਨੁੱਖ ਨੂੰ ਹੀ ਸਮਰਥਨ ਦੇਣਾ ਚਾਹੀਦਾ ਹੈ, ਅਸੀਂ ਬਹੁਤ ਠੱਗੇ ਜਾ ਚੁੱਕੇ ਹਾਂ। 70 ਸਾਲ ਤੋਂ ਵੀ ਵੱਧ ਗੁਰਦਵਾਰਿਆਂ ਦੇ ਪ੍ਰਬੰਧਕ ਇਕ ਤਰੀਕੇ ਨਾਲ ਗੁਰੂ ਦੀ ਗੋਲਕ ਹੀ ਲੁੱਟ ਰਹੇ ਨੇ। ਕਿਧਰੇ ਇਸ ਗੋਲਕ ਨੂੰ ਇਲੈਕਸ਼ਨਾਂ 'ਤੇ ਖ਼ਰਚ ਕਰਨਾ, ਕਿਧਰੇ ਆਪਣੀ ਰਾਜਨੀਤਕ ਸ਼ਾਨ ਬਣਾਉਣ ਲਈ ਖ਼ਰਚ ਕਰਨਾ ਔਰ ਜੇ ਪ੍ਰਬੰਧਕ ਸੰਪੰਨ ਹੈ ਤਾਂ ਸਮੁੱਚੇ ਗੁਰਦਵਾਰੇ ਨੂੰ ਆਪਣੀ ਰਾਜਨੀਤਕ ਅਹਿਮੀਅਤ ਵਧਾਉਣ ਲਈ ਵਰਤਣਾ, ਇਹੀ ਕੁਝ ਚੱਲ ਰਿਹਾ ਹੈ; 70 ਤੋਂ ਵੀ ਵੱਧ ਸਾਲਾਂ ਤੋਂ ਸਿਖ ਕੌਮ ਧੋਖਾ ਖਾ ਰਹੀ ਹੈ। ਹੁਣ ਸਾਵਧਾਨ ਹੋਣਾ ਚਾਹੀਦਾ ਹੈ, ਇਨ੍ਹਾਂ ਦਾ ਅਸਲੀ ਚਿਹਰਾ ਸਾਹਮਣੇ ਆ ਗਿਆ ਹੈ, ਹੁਣ ਕੋਈ ਛੁਪੀ ਹੋਈ ਗੱਲ ਨਹੀਂ ਰਹੀ। ਮੈਂ 40-45 ਸਾਲ ਪ੍ਰਚਾਰ ਦੀ ਜ਼ਿੰਦਗੀ ਦੀ ਬਿਨਾਅ 'ਤੇ ਕਹਿ ਸਕਦਾ ਹਾਂ ਕਿ ਇਹ ਸੁਆਰਥੀ ਮਨੁੱਖ ਹੀ ਗੁਰਦਵਾਰਿਆਂ ਨੂੰ ਚਲਾਉਂਦੇ ਆਏ ਨੇ। ਪ੍ਰਚਾਰਕ ਸ਼੍ਰੇਣੀ ਨੂੰ ਮੈਂ ਇਸ ਵਾਸਤੇ ਕਸੂਰਵਾਰ ਨਹੀਂ ਮੰਨਦਾ, ਕਿਉਂਕਿ ਉਹ ਮਾਤਹਿਤ ਨੇ, ਸਟੇਜ ਤਾਂ ਪ੍ਰਬੰਧਕਾਂ ਕੋਲ ਹੈ। ਅਗਰ

ਕੁਛ ਵੀ ਇਨ੍ਹਾਂ ਨੂੰ ਆਖੋ, ਜਿਸ ਨਾਲ ਇਨ੍ਹਾਂ ਦਾ ਧੋਖਾ ਉਜਾਗਰ ਹੁੰਦਾ ਜਾਪੇ, ਇਨ੍ਹਾਂ ਦਾ ਅਹੰਕਾਰ ਪ੍ਰਗਟ ਹੁੰਦਾ ਹੋਵੇ, ਇਹ ਉਨ੍ਹਾਂ ਦਾ ਬੋਰੀਆ ਬਿਸਤਰਾ ਚੁਕਵਾ ਦਿੰਦੇ ਨੇ। 24 ਘੰਟਿਆਂ ਦੇ ਨੋਟਿਸ ਵਿਚ ਮੈਂ ਬੜੇ ਬੜੇ ਮਹਾਨ ਪ੍ਰਚਾਰਕ, ਗ੍ਰੰਥੀ, ਜਥੇਦਾਰ ਨਿਕਲਦੇ ਦੇਖੇ ਨੇ। ਇਸ ਵਾਸਤੇ ਕਸੂਰਵਾਰ ਹੁੰਦਿਆਂ ਹੋਇਆਂ ਵੀ ਇਤਨਾ ਕਸੂਰਵਾਰ ਮੈਂ ਪ੍ਰਚਾਰਕ, ਗ੍ਰੰਥੀ ਤੇ ਰਾਗੀਆਂ ਨੂੰ ਨਹੀਂ ਮੰਨਦਾ, ਸਿਰਫ਼ ਇਸ ਵਾਸਤੇ ਨਹੀਂ ਕਿ ਮੈਂ ਉਨ੍ਹਾਂ ਦੀ ਸ਼੍ਰੇਣੀ ਵਿਚੋਂ ਹਾਂ, ਬਲਕਿ ਇਕ ਸੱਚਾਈ ਪੇਸ਼ ਕਰ ਰਿਹਾ ਹਾਂ ਕਿਉਂਕਿ ਇਹ ਤਾਂ ਬੌਸ ਨੇ, ਮਾਲਿਕ ਨੇ, ਪ੍ਰਚਾਰਕ ਤਾਂ ਸਿਰਫ਼ ਮੁਲਾਜ਼ਮ ਨੇ, ਪ੍ਰਚਾਰਕ ਦੀ ਅਹਿਮੀਅਤ ਹੀ ਕੀ ਹੈ ਕਿ ਉਹ ਮਾਲਕ ਤੋਂ ਉਲਟ ਚੱਲੇ। ਹੋਇਆ ਕੀ ਕਿ ਸਿਰਫ਼ ਮੁਲਾਜ਼ਮਤ ਜ਼ਹਿਨੀਅਤ ਵਾਲੇ ਮਨੁੱਖ ਹੀ ਗ੍ਰੰਥੀ ਤੇ ਰਾਗੀ ਸ਼੍ਰੇਣੀ ਵਿਚ ਆਏ, ਜਿਸ ਕਾਰਨ ਗੁਰਮਤਿ ਦਾ ਪ੍ਰਚਾਰ ਠੱਪ ਹੋ ਕੇ ਰਹਿ ਗਿਆ। ਕੀਰਤਨ ਫ਼ਿਲਮੀ ਧੁਨਾਂ ਜਾਂ ਕੰਮ-ਚਲਾਊ ਧੁਨਾਂ ਦੇ ਆਲੇ-ਦੁਆਲੇ ਰਹਿ ਗਿਆ। ਸੰਗਤ ਦੀ ਸਰੋਤ ਬਹੁਤ ਨੀਵੀਂ ਰਹਿ ਗਈ।

ਅਰਥ-ਸ਼ਾਸਤ੍ਰ ਦਾ ਇਕ ਨਿਯਮ ਹੈ ਕਿ ਜਿਸ ਚੀਜ਼ ਦੀ ਮਾਰਕਿਟ ਵਿਚ ਲੋੜ ਨਾ ਹੋਵੇ, ਉਹ ਵਸਤੂ ਮਾਰਕਿਟ ਵਿਚੋਂ ਨਿਕਲ ਜਾਂਦੀ ਹੈ ਔਰ ਜਿਸ ਦੀ ਲੋੜ ਹੋਵੇ, ਉਸ ਦੀ ਪੂਰਤੀ ਕਰਨ ਲਈ ਕੋਈ ਨਾ ਕੋਈ ਆ ਹੀ ਜਾਂਦਾ ਹੈ। ਗੁਰਮਤਿ ਦਾ ਇਹ ਬਿਲਾਸ ਦੇਖਣ ਵਿਚ ਆਇਆ ਹੈ ਕਿ ਸੱਚਾਈ ਅਸਲੀਅਤ ਵਿਚ ਨਦਾਰਦ ਹੋ ਗਈ ਹੈ, ਕਿਉਂਕਿ ਇਸ ਦੇ ਗ੍ਰਾਹਕ ਨਹੀਂ ਰਹੇ ਔਰ ਇਸ ਦੀ ਪੂਰਤੀ ਕਰਨ ਵਾਲੇ ਇਕ ਪਾਸੇ ਹੋ ਗਏ। ਮਾਹੌਲ ਹੀ ਇਕ ਐਸਾ ਬਣ ਗਿਆ ਹੈ ਕਿ ਖ਼ਾਨਦਾਨੀ ਮਨੁੱਖ ਔਰ ਕੌਮੀ ਜਜ਼ਬੇ ਰੱਖਣ ਵਾਲੇ ਮਨੁੱਖ ਖ਼ਾਮੋਸ਼ ਹੋ ਕੇ ਇਕ ਪਾਸੇ ਬੈਠ ਗਏ ਤੇ ਜਪ ਤਪ ਦੇ ਸਹਾਰੇ ਆਪਣੀ ਜ਼ਿੰਦਗੀ ਬਤੀਤ ਕਰਨ ਲੱਗ ਪਏ। ਉਪਜੀਵਕਾ ਚਲਾ ਕੇ ਆਪਣਾ ਜੀਵਨ ਬਿਤਾਉਂਦੇ ਰਹੇ, ਜਿਸ ਕਾਰਨ ਇਨ੍ਹਾਂ ਸੁਆਰਥੀ ਪ੍ਰਬੰਧਕਾਂ ਦੇ ਹੱਥ ਰੋਜ਼ ਰੋਜ਼ ਮਜ਼ਬੂਤ ਹੁੰਦੇ ਗਏ ਔਰ ਅੱਜ ਇਹ ਇਤਨੇ ਮਜ਼ਬੂਤ ਨੇ, ਮੇਰਾ ਅੰਦਾਜ਼ਾ ਹੈ ਕਿ ਨਨਕਾਣਾ ਸਾਹਿਬ ਨੂੰ ਆਜ਼ਾਦ ਕਰਾਉਣ ਲੱਗਿਆਂ ਜੋ ਖ਼ੂਨ-ਖ਼ਰਾਬਾ ਹੋਇਆ ਸੀ, ਸ਼ਾਇਦ ਉਸ ਤੋਂ ਹਜ਼ਾਰਾਂ ਗੁਣਾਂ ਇਹ ਪ੍ਰਬੰਧਕ ਖ਼ੂਨ-ਖ਼ਰਾਬਾ ਕਰਨ, ਕਿਉਂਕਿ ਇਨ੍ਹਾਂ ਦੇ ਹੱਥ ਨਨਕਾਣਾ ਸਾਹਿਬ ਦੇ ਮਹੰਤ ਨਾਰਾਇਣ ਦਾਸ ਤੋਂ ਜ਼ਿਆਦਾ ਮਜ਼ਬੂਤ ਨੇ, ਇਹ ਜ਼ਿਆਦਾ ਤਾਕਤਵਰ ਹਨ। ਇਹ ਤਰ੍ਹਾਂ ਤਰ੍ਹਾਂ ਦੇ ਦੂਸ਼ਣ ਉਸ ਪ੍ਰਚਾਰਕ 'ਤੇ ਲਾਉਣਗੇ, ਉਸ ਗ੍ਰੰਥੀ 'ਤੇ ਰਾਗੀ 'ਤੇ ਲਾਉਣਗੇ, ਜੋ ਅਣਖੀਲਾ ਹੋਵੇ, ਗੁਰਮਤਿ ਉਸਾਰੀ ਦਾ ਜਜ਼ਬਾ ਰੱਖਦਾ ਹੋਵੇ ਔਰ ਉਸ ਨੂੰ ਦਿੱਸ ਪਿਆ ਹੋਵੇ ਕਿ ਪ੍ਰਬੰਧਕੀ ਢਾਂਚਾ ਗ਼ਲਤ ਹੈ। ਤੇ ਸਾਰਾ ਪ੍ਰਬੰਧਕੀ

ਢਾਂਚਾ ਇਸ ਪ੍ਰਚਾਰਕ ਸ਼੍ਰੇਣੀ ਨੂੰ ਗ਼ਲਤ ਸਾਬਤ ਕਰਨ ਦੀ ਕੋਸ਼ਿਸ਼ ਕਰੇਗਾ। ਅਕਸਰ ਦੁਨੀਆ ਵਿਚ ਜਦ ਵੀ ਕ੍ਰਾਂਤੀਆਂ ਹੋਈਆਂ ਨੇ ਇਸੇ ਢੰਗ ਨਾਲ ਹੋਈਆਂ ਨੇ। ਸੋ ਉਹ ਸੱਜਣ, ਜੋ ਉਸਾਰੂ ਜਜ਼ਬੇ ਰੱਖਦੇ ਹਨ, ਪਹਿਲਾਂ ਪ੍ਰਬੰਧਕਾਂ ਦੀ ਚੋਟ ਸਹਾਰਨ ਦਾ ਹਿਰਦਾ ਬਣਾ ਲੈਣ, ਕਿਉਂਕਿ ਉਨ੍ਹਾਂ ਨੇ ਭਿਅੰਕਰ ਇਲਜ਼ਾਮ ਲਗਾਉਣੇ ਨੇ ਔਰ ਭਿਅੰਕਰ ਰੁਕਾਵਟਾਂ ਖੜੀਆਂ ਕਰਨੀਆਂ ਨੇ। ਇਥੇ ਤਾਂ ਚੱਟਾਨਾਂ ਵਰਗੇ ਹਿਰਦੇ, ਉਨ੍ਹਾਂ ਚੱਟਾਨਾਂ ਦੇ ਅੱਗੇ ਖੜੇ ਕਰਨੇ ਪੈਣਗੇ, ਤਾਂ ਹੀ ਕਾਮਯਾਬੀ ਹਾਸਲ ਹੋ ਸਕੇਗੀ। ਵਿਚਾਰਕਾਂ ਦੀ ਦੁਨੀਆ ਵਿਚ ਐਸਾ ਵੀ ਆਖਿਆ ਜਾਂਦਾ ਹੈ ਕਿ ਇਕ ਵੱਡੀ ਬੁਰਾਈ ਨੂੰ ਬਚਾਉਣ ਲਈ ਛੋਟੀ ਬੁਰਾਈ ਚੁਣ ਲੈਣੀ ਚੰਗੀ ਹੈ। ਠੀਕ ਹੈ, ਉਹ ਜਿਥੇ ਜਿਥੇ ਖ਼ੂਨ-ਖ਼ਰਾਬੇ 'ਤੇ ਉਤਾਰੂ ਹੋਵਣ, ਅਸੀਂ ਸ਼ਾਂਤਮਈ ਢੰਗ ਨਾਲ ਪੇਸ਼ ਆਉਣਾ ਹੈ, ਕਿਉਂਕਿ ਸ਼ੁਰੂ ਸ਼ੁਰੂ ਵਿਚ ਇਹ ਉਸਾਰੂ ਜਜ਼ਬੇ ਰੱਖਣ ਵਾਲੇ ਮਨੁੱਖ ਥੋੜ੍ਹੇ ਹੋਣਗੇ, ਕਮਜ਼ੋਰ ਹੋਣਗੇ, ਪਰ ਸੱਚਾਈ ਆਪਣੇ ਆਪ ਵਿਚ ਇਤਨੀ ਸ਼ਕਤੀਸ਼ਾਲੀ ਹੁੰਦੀ ਹੈ ਕਿ ਕੁਦਰਤ ਦੇ ਨਿਯਮ ਉਸ ਨੂੰ ਰਸਤਾ ਦੇਣ ਲੱਗ ਪੈਂਦੇ ਨੇ, ਔਰ ਕਈ ਦਫ਼ਾ ਸੱਚ 'ਤੇ ਆਧਾਰਤ ਕ੍ਰਾਂਤੀਆਂ ਹਰ ਤਰ੍ਹਾਂ ਦੀਆਂ ਔਕੜਾਂ ਝੱਲਦੀਆਂ ਹੋਈਆਂ ਮੰਜ਼ਲੇ-ਮਕਸੂਦ ਤਕ ਪਹੁੰਚ ਜਾਂਦੀਆਂ ਨੇ। ਇਸ ਸੁਪਨੇ ਨੂੰ ਅਗਰ ਸਾਕਾਰ ਕਰਨਾ ਹੈ, ਇਸ ਕਲਪਨਾ ਨੂੰ ਯਥਾਰਥ ਦਾ ਰੂਪ ਦੇਣਾ ਹੈ ਤਾਂ ਸਿਖ ਧਰਮ, ਜਿਸ ਦੀ ਬੁਨਿਆਦ ਗੁਰੂ ਨਾਨਕ ਨੇ ਰੱਖੀ ਔਰ ਨੌਂ ਖੰਡ ਪ੍ਰਿਥਵੀ ਦਾ ਭ੍ਰਮਣ ਕਰ ਕੇ, ਜਿਸ ਧਰਮ ਦਾ, ਜਿਸ ਸੱਚਾਈ ਦਾ ਪ੍ਰਚਾਰ ਕੀਤਾ, ਅਸੀਂ ਉਸ ਨੂੰ ਮਿਟਣ ਨਹੀਂ ਦੇਣਾ, ਅਸੀਂ ਇਸ ਨੂੰ ਰੁਕਣ ਨਹੀਂ ਦੇਣਾ, ਅਸੀਂ ਇਸ ਰਾਜਨੀਤੀ ਵਿਚ ਉਸ ਨੂੰ ਫਸਣ ਨਹੀਂ ਦੇਣਾ। ਪ੍ਰਥਮ ਤਾਂ ਆਪਣੀ ਇਹ ਸੋਚਣੀ ਮੁਕੰਮਲ ਤੌਰ 'ਤੇ ਪੂਰਨ ਕਰ ਲੈਣੀ ਚਾਹੀਦੀ ਹੈ ਕਿ ਪ੍ਰਬੰਧਕ ਨਿਰੋਲ ਸ਼ੁੱਧ ਰੂਪ ਵਿਚ ਰਾਜਨੀਤਕ ਨੇ, ਇਕ ਫ਼ੀ ਸਦੀ ਨੂੰ ਛੱਡ ਕੇ; ਗ੍ਰੰਥੀ, ਰਾਗੀ, ਪ੍ਰਚਾਰਕ ਸਭ ਮੁਲਾਜ਼ਮ ਨੇ ਔਰ ਇਨ੍ਹਾਂ ਦੀਆਂ ਆਰਥਕ ਲੋੜਾਂ ਨੇ ਇਨ੍ਹਾਂ ਨੂੰ ਇਸ ਪੇਸ਼ੇ ਵਿਚ ਲਿਆਂਦਾ ਹੈ, ਗੁਰੂ ਭਗਤੀ ਕਰਕੇ ਨਹੀਂ ਆਏ ਔਰ ਗੁਰੂ ਦੀ ਲਗਨ ਕਰਕੇ ਵੀ ਨਹੀਂ ਆਏ। ਕੀਰਤਨ ਕਰਨਾ, ਕਥਾ ਕਰਨੀ ਜਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੇਵਾ, ਇਹ ਕੋਈ ਉਨ੍ਹਾਂ ਦੀ ਭਗਤੀ ਨਹੀਂ ਹੈ, ਸਿਰਫ਼ ਨੌਕਰੀ ਹੈ, ਮੁਲਾਜ਼ਮਤ ਹੈ, ਇਹ ਉਨ੍ਹਾਂ ਦੇ ਤੌਰ-ਤਰੀਕਿਆਂ ਤੋਂ ਪ੍ਰਤੀਤ ਹੁੰਦਾ ਹੈ, ਸਿਰਫ਼ ਇਕ ਫ਼ੀ ਸਦੀ ਹੈ।

ਮੈਂ ਫਿਰ ਦੁਹਰਾਵਾਂ, ਮੈਂ ਪ੍ਰਚਾਰਕ ਸ਼੍ਰੇਣੀ ਵਿਚੋਂ ਹਾਂ ਔਰ ਸੁਭਾਵਕ, ਸੁਤੇ-ਸਿਧ ਇਸ ਲਾਈਨ ਵਿਚ ਆਇਆ ਸਾਂ। ਮੈਂ ਜ਼ਿਲ੍ਹਾ ਬੰਨੂ ਦੀ ਤਹਿਸੀਲ ਲੱਕ ਮਰਵਤ ਦੇ ਇਕ ਆਮ ਦਰਮਿਆਨੇ ਘਰਾਣੇ ਵਿਚ ਜਨਮ ਲਿਆ। ਦੇਸ਼

ਦੀ ਵੰਡ ਤੋਂ ਬਾਅਦ ਅਤਿਅੰਤ ਗ਼ਰੀਬੀ ਅਤੇ ਸੰਘਰਸ਼ ਦਾ ਜੀਵਨ ਜੀਂਦਿਆਂ ਹੋਇਆਂ ਮੈਂ ਪ੍ਰਚਾਰਕ ਬਣ ਗਿਆ, ਜਿਵੇਂ ਕਿਸੇ ਅੰਧੇ ਨੂੰ ਲਾਠੀ ਨਾਲ ਟਟੋਲਦਿਆਂ ਟਟੋਲਦਿਆਂ ਮੰਜ਼ਲ ਲੱਭ ਪਵੇ। ਮੇਰੇ ਸੁਪਨਿਆਂ ਵਿਚ ਵੀ ਨਹੀਂ ਸੀ ਕਿ ਮੈਂ ਪ੍ਰਚਾਰਕ ਬਣਨਾ ਹੈ। ਜਦ ਮੈਂ ਇਸ ਲਾਈਨ ਵਿਚ ਆਇਆ, ਆਰਥਕ ਲਾਭ ਦਾ ਖ਼ਾਬੋ-ਖ਼ਿਆਲ ਵੀ ਨਹੀਂ ਸੀ। ਇਕ ਉਮਰ ਛੋਟੀ ਸੀ, ਇਕ ਬਿਹੰਗਮ ਬਿਰਤੀ ਸੀ ਅਤੇ ਇਕ ਰੱਬੀ ਤੜਪ ਸੀ, ਜਿਸ ਦੀ ਮੈਂ ਤਲਾਸ਼ ਕਰ ਰਿਹਾ ਸੀ। ਪਰ ਆਰਥਕ ਔਕੜਾਂ ਇਤਨੀਆਂ ਸਨ ਕਿ ਇਕ ਸ਼ਹਿਰ ਤੋਂ ਦੂਜੇ ਸ਼ਹਿਰ ਜਾਣ ਲਈ ਮੇਰੇ ਕੋਲ ਕਿਰਾਇਆ ਵੀ ਨਹੀਂ ਸੀ ਹੁੰਦਾ, ਲੇਕਿਨ ਕਿਸੇ ਅਦ੍ਰਿਸ਼ ਸ਼ਕਤੀ ਦੀ ਲਗਨ ਨੇ ਮੈਨੂੰ ਚਲਾਈ ਰੱਖਿਆ। ਕਿਧਰੇ ਕਿਧਰੇ ਸੰਘਰਸ਼ ਛੋਟੇ ਰੂਪ ਵਿਚ ਹੁੰਦੇ ਰਹੇ ਔਰ ਪ੍ਰਬੰਧਕਾਂ ਦੇ ਇਲਜ਼ਾਮ ਵੀ ਮੈਂ ਸਹਾਰਦਾ ਰਿਹਾ। ਕਿਧਰੇ ਮੈਨੂੰ ਹਾਰ ਹੁੰਦੀ ਰਹੀ, ਕਿਧਰੇ ਸੰਗਤਾਂ ਦੇ ਸਹਿਯੋਗ ਨਾਲ ਸਮਤੀ ਵੀ ਮਿਲਦੀ ਰਹੀ। ਲੇਕਿਨ ਫਿਰ ਵੀ ਮੈਂ ਹਮੇਸ਼ਾ ਆਪਣੀ ਕਾਮਯਾਬੀ ਵੱਲ ਨਹੀਂ ਦੇਖਦਾ ਸੀ, ਕਿਉਂਕਿ ਵਿਆਪਕ ਪੱਧਰ 'ਤੇ ਐਸਾ ਕੁਛ ਵੀ ਨਹੀਂ ਸੀ। ਇਸ ਲਾਈਨ ਵਿਚ ਜੀਵਨ ਬਤੀਤ ਕਰਦਿਆਂ, ਠੀਕ ਹੈ, ਸੰਗਤਾਂ ਨੇ ਬਹੁਤ ਸਨਮਾਨ ਦਿੱਤਾ, ਬੜਾ ਪਿਆਰ ਦਿੱਤਾ, ਔਰ ਪ੍ਰਬੰਧਕ ਵੀ ਸਹਿਮਤ ਹੁੰਦੇ ਰਹੇ, ਪਰ ਮੈਂ ਹੁਣ ਸਮਝਦਾ ਹਾਂ ਕਿ ਮੇਰੀ ਇਸ ਕਿਤਾਬ ਦੇ ਆਉਣ ਨਾਲ ਔਰ ਮੇਰੇ ਇਸ ਤਰ੍ਹਾਂ ਦੇ ਵਕਤਵ ਅਗਰ ਸਟੇਜਾਂ 'ਤੇ ਵੀ ਆ ਗਏ ਤਾਂ ਪ੍ਰਬੰਧਕ ਮੇਰੇ ਨਾਲ ਸਹਿਮਤ ਨਹੀਂ ਹੋਣਗੇ ਤੇ ਸਨਮਾਨ ਕਰਨ ਵਾਲੇ ਅਪਮਾਨ ਕਰਨਗੇ। ਹੋ ਸਕਦਾ ਹੈ ਕਿ 10 ਫ਼ੀ ਸਦੀ ਸੰਗਤਾਂ ਵਿਚੋਂ ਵੀ ਲੋਕੀਂ ਮੇਰੇ ਨਾਲ ਸਹਿਮਤ ਨਾ ਹੋਵਣ, ਕਿਉਂਕਿ ਉਨ੍ਹਾਂ ਦੇ ਪ੍ਰਬੰਧਕਾਂ ਵਿਚੋਂ ਕੋਈ ਨਾ ਕੋਈ ਰਿਸ਼ਤੇਦਾਰ ਸਨਬੰਧੀ ਹੋ ਸਕਦੇ ਨੇ ਔਰ ਉਨ੍ਹਾਂ ਦੀ ਹੰਕਾਰ ਪੂਰਤੀ ਲਈ ਉਹ ਉਨ੍ਹਾਂ ਦਾ ਦਮ ਭਰਦੇ ਹੋਣ। ਲੇਕਿਨ ਫਿਰ ਵੀ ਮੈਂ ਜਿਥੇ ਤਕ ਮਹਿਸੂਸ ਕਰਦਾ ਹਾਂ, ਬਹੁ-ਗਿਣਤੀ ਵਿਚ ਸੰਗਤਾਂ ਗੁਰਮਤਿ-ਹਿਤੈਸ਼ੀ ਹੁੰਦੀਆਂ ਨੇ, ਉਨ੍ਹਾਂ ਦਾ ਗੁਰਦਵਾਰੇ ਵਿਚ ਆਉਣਾ ਸਿਰਫ਼ ਆਪਣੀਆਂ ਕਾਮਨਾਵਾਂ ਦੀ ਪੂਰਤੀ ਲਈ ਹੁੰਦਾ ਹੈ ਜਾਂ ਪ੍ਰਭੂ ਦੀ ਭਾਵਨਾ ਕਰਕੇ ਹੁੰਦਾ ਹੈ। ਦਰਅਸਲ ਉਨ੍ਹਾਂ ਦਾ ਸੰਬੰਧ ਪ੍ਰਬੰਧਕਾਂ ਦੀ ਰਾਜਨੀਤੀ ਨਾਲ ਨਹੀਂ ਹੁੰਦਾ ਔਰ ਪ੍ਰਚਾਰਕਾਂ ਦੀ ਆਰਥਕ ਦਸ਼ਾ ਨਾਲ ਵੀ ਕੋਈ ਮਤਲਬ ਨਹੀਂ ਹੁੰਦਾ, ਉਹ ਇਕ ਇਸ ਤੋਂ ਵੱਖ ਦੁਨੀਆ ਦੇ ਮਾਲਕ ਹੁੰਦੇ ਨੇ। ਲੇਕਿਨ ਹੁਣ ਮੈਂ ਇਸ ਲੇਖਣੀ ਦੇ ਰਾਹੀਂ, ਕਿਧਰੇ ਕਿਧਰੇ ਵਕਤਵ ਦੇ ਰਾਹੀਂ ਅਪੀਲ ਕਰ ਰਿਹਾ ਹਾਂ ਔਰ ਕਰਾਂਗਾ ਕਿ ਪੂਰੀ ਸੰਗਤ ਨੂੰ ਸਹਿਯੋਗ ਦੇਣਾ ਚਾਹੀਦਾ ਹੈ, ਨਹੀਂ ਤਾਂ ਮੇਰੀ ਇਹ ਲੇਖਣੀ, ਲੇਖਣੀ ਹੀ ਰਹਿ ਜਾਵੇਗੀ, ਮੇਰੇ ਵਕਤਵ ਸਿਰਫ਼ ਵਕਤਵ ਹੀ ਰਹਿ ਜਾਣਗੇ ਔਰ ਗੁਰਮਤਿ

ਦੀ ਇਹ ਰੂਪ-ਰੇਖਾ ਪਤਾ ਨਹੀਂ ਕੀ ਰੂਪ ਧਾਰਨ ਕਰ ਜਾਏ, ਕਿਉਂਕਿ ਹੁਣ ਹੀ ਮੈਂ ਦੇਖਦਾ ਹਾਂ ਕਿ ਇਹ ਬਦਨੁਮਾ ਰੂਪ ਧਾਰਨ ਕਰ ਗਈ ਹੈ। ਪ੍ਰਬੰਧਕ ਸਾਰੇ ਇਤਿਹਾਸਕ ਅਸਥਾਨਾਂ ਦੀ ਸ਼ਕਤੀ ਰਾਜਨੀਤਕ ਤਾਮੀਰ ਵਿਚ ਖ਼ਰਚ ਕਰ ਰਹੇ ਨੇ, ਜਦ ਕਿ ਇਸੇ ਸ਼ਕਤੀ ਨਾਲ ਸਾਰੇ ਦੇਸ਼ ਨੂੰ ਖ਼ਾਲਸਾ ਬਣਾਇਆ ਜਾ ਸਕਦਾ ਹੈ। ਬੜੀ ਗ਼ਰੀਬੀ ਹੈ ਦੇਸ਼ ਦੇ ਵਿਚ ਔਰ ਵਿਚਾਰਕ ਤਲ 'ਤੇ ਇਕ ਪੱਛੜਾਪਨ ਹੈ। ਗੋਲਕ ਦੀ ਸ਼ਕਤੀ ਅਤੇ ਗੁਰਬਾਣੀ ਦੀ ਸ਼ਕਤੀ ਨਾਲ ਸਾਰਿਆਂ ਨੂੰ ਗੁਰਮਤਿ ਦੇ ਮਾਰਗ 'ਤੇ ਤੋਰਿਆ ਜਾ ਸਕਦਾ ਹੈ, ਸਾਰਿਆਂ ਦਾ ਸਹਿਯੋਗ ਹਾਸਲ ਕੀਤਾ ਜਾ ਸਕਦਾ ਹੈ।

ਮੁੱਢ ਰੂਪ ਵਿਚ ਪਹਿਲੇ ਪਹਿਲ ਇਹ ਕੰਮ ਗੁਰਦਵਾਰਿਆਂ ਵਿਚੋਂ ਆਰੰਭ ਹੋਵੇਗਾ, ਫਿਰ ਗੁਰਦਵਾਰਿਆਂ ਦੀ ਚਾਰ-ਦੀਵਾਰੀ ਤੋਂ ਬਾਹਰ ਨਿਕਲ ਕੇ ਇਹ ਸੇਵਾ ਕਰਨੀ ਹੈ, ਜੈਸੇ ਕਿ ਈਸਾਈ ਜਗਤ ਕਰ ਰਿਹਾ ਹੈ। ਸਿਰਫ਼ 200 ਮੀਲ ਦੇ ਹਜ਼ਰਤ ਈਸਾ ਦੇ ਭ੍ਰਮਣ ਨਾਲ ਇਹ ਮਜ਼ਹਬ ਅੱਜ ਸਾਰੀ ਦੁਨੀਆ ਵਿਚ ਫੈਲ ਗਿਆ ਹੈ, ਜਦ ਕਿ ਬਾਈਬਲ ਵਿਚ ਗਿਆਨ ਦੀਆਂ ਬਹੁਤ ਉੱਚੀਆਂ ਸੇਧਾਂ ਨਹੀਂ ਹਨ, ਵਿਗਿਆਨ ਸੰਬੰਧੀ ਵੀ ਜੋ ਵਿਚਾਰਾਂ ਹਨ, ਉਹ ਪੂਰੀਆਂ ਨਹੀਂ ਉਤਰਦੀਆਂ। 95 ਫ਼ੀ ਸਦੀ ਬਾਈਬਲ ਦੀ ਲੇਖਣੀ—ਸਮੇਂ, ਗਿਆਨ, ਵਿਗਿਆਨ 'ਤੇ ਵੀ ਪੂਰੀ ਨਹੀਂ ਉਤਰਦੀ। ਲੇਕਿਨ ਫਿਰ ਵੀ ਇਤਨਾ ਵਿਸਥਾਰ ਸਹਿਤ ਫੈਲਾਉ ! ਇਹ ਸਿਰਫ਼ ਇਸ ਵਾਸਤੇ ਕਿ ਚਰਚ ਨਿਰੋਲ ਧਾਰਮਿਕ ਮਨੁੱਖਾਂ ਦੇ ਹੱਥ ਵਿਚ ਨੇ। ਸਾਰਾ ਕੰਟਰੋਲ ਜੋ ਰੋਮ ਦਾ ਪੋਪ ਕਰਦਾ ਹੈ, ਨਿਰੋਲ ਧਾਰਮਿਕ ਮਨੁੱਖ ਹੈ। ਦੁਨੀਆ ਦੀਆਂ ਸਾਰੀਆਂ ਸਿਆਸੀ ਤਾਕਤਾਂ ਪੋਪ ਦੇ ਚਰਨਾਂ ਵਿਚ ਝੁਕਦੀਆਂ ਨੇ ਔਰ ਪਾਦਰੀਆਂ ਦਾ ਸਨਮਾਨ ਕਰਦੀਆਂ ਨੇ। ਹੈਰਾਨਗੀ ਦੀ ਗੱਲ ਹੈ ਕਿ ਪੋਪ ਜਿਸ ਮੁਲਕ ਵਿਚ ਜਾਂਦਾ ਹੈ, ਰਾਜਨੀਤਕ ਉਸ ਦੀ ਅਗਵਾਈ ਕਰਦੇ ਨੇ। ਕਿਆ ਅਸੀਂ ਗੁਰਮਤਿ ਦੀ ਐਸੀ ਰੂਪ-ਰੇਖਾ ਨਹੀਂ ਬਣਾ ਸਕਦੇ, ਜਦ ਕਿ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਤੌਰ ਤਰੀਕਾ ਇਸੇ ਤਰ੍ਹਾਂ ਦਾ ਦਿੱਤਾ ਸੀ, ਜੋ ਅੱਜ ਈਸਾਈ ਜਗਤ ਨੇ ਅਪਣਾਇਆ ਹੈ। ਦੂਰ ਨਹੀਂ ਜਾਣਾ ਚਾਹੀਦਾ, ਸ੍ਵੈਮ ਗੁਰੂ ਨਾਨਕ ਦੇਵ ਜੀ ਮਹਾਰਾਜ ਪ੍ਰਚਾਰ ਕਰਦੇ ਰਹੇ, ਪਰ ਮਸੰਦ ਜੋ ਪ੍ਰਚਾਰ ਕਰਦੇ ਰਹੇ ਜੋ ਕਿ ਪ੍ਰਬੰਧਕ ਵੀ ਸਨ, ਭ੍ਰਿਸ਼ਟ ਹੋ ਗਏ ਔਰ ਇਹ ਪ੍ਰਥਾ ਖ਼ਤਮ ਕਰਨੀ ਪਈ। ਉਦਾਸੀ ਪ੍ਰਚਾਰਕ ਸਨ, ਪ੍ਰਬੰਧਕ ਸਨ; ਨਿਰਮਲੇ ਪ੍ਰਚਾਰਕ ਸਨ, ਪ੍ਰਬੰਧਕ ਸਨ, ਉਨ੍ਹਾਂ ਦੇ ਹੁੰਦਿਆਂ ਸਾਰੇ ਪੰਜਾਬ ਵਿਚ ਹਿੰਦੂ ਘਰਾਣੇ ਵਿਚ ਇਕ ਬੱਚਾ ਸਿੰਘ ਸਜਾਇਆ ਜਾਂਦਾ ਸੀ ਔਰ ਇਸ ਤਰ੍ਹਾਂ ਸਹਿਜਧਾਰੀਆਂ ਦੀ ਗਿਣਤੀ ਵਧ ਰਹੀ ਸੀ। ਸਹਿਜਧਾਰੀ ਉਹ ਜਿਸ ਦੇ ਘਰ ਵਿਚ ਇਕ ਅੱਧ ਬੱਚਾ ਸਿੰਘ ਹੈ, ਬਾਕੀ ਕੇਸਾਧਾਰੀ ਨਹੀਂ ਹਨ। ਇਹ ਤਾਦਾਦ

ਦਿਨ-ਬ-ਦਿਨ ਵਧਦੀ ਜਾ ਰਹੀ ਸੀ। ਸਿਰਫ਼ ਪੰਜ ਫ਼ੀ ਸਦੀ ਉਦਾਸੀਆਂ ਨੂੰ ਭ੍ਰਿਸ਼ਟ ਦੇਖ ਕੇ ਅਸੀਂ ਇਹ ਗੁਰਮਤਿ ਦੀ ਚਲਦੀ ਧਾਰਾ ਨੂੰ ਰੋਕਿਆ। ਚਾਹੀਦਾ ਤਾਂ ਇਹ ਸੀ ਕਿ ਇਹ ਪੰਜ ਫ਼ੀ ਸਦੀ ਠੀਕ ਕੀਤੇ ਜਾਂਦੇ। ਜੈਸੇ ਹੱਥ ਵਿਚ ਜ਼ਖ਼ਮ ਹੋਵੇ, ਜ਼ਖ਼ਮ ਦਾ ਇਲਾਜ ਚਾਹੀਦਾ ਹੈ, ਹੱਥ ਨੂੰ ਨਹੀਂ ਕੱਟਣਾ ਚਾਹੀਦਾ ਔਰ ਅਸੀਂ ਤਾਂ ਹੱਥ ਕੱਟ ਕੇ ਰੱਖ ਦਿੱਤਾ। ਅੰਜਾਮ ਕੀ ਹੋਇਆ ਕਿ ਪ੍ਰਬੰਧ ਸਾਡੇ ਹੱਥ ਵਿਚ ਆ ਗਿਆ, ਲੇਕਿਨ ਪ੍ਰਚਾਰ ਕਰਨ ਦੀ ਰਹੁ-ਰੀਤ ਸਾਡੇ ਵਿਚ ਨਹੀਂ ਸੀ। ਤੋ ਹੋਇਆ ਕੀ ਕਿ ਇਹ ਪ੍ਰਬੰਧਕੀ ਢਾਂਚਾ ਨਿਰੋਲ ਰਾਜਨੀਤਕ ਹੋ ਕੇ ਰਹਿ ਗਿਆ ਔਰ ਅੱਜ ਇਹ ਬਿਲਕੁਲ ਬਦਨੁਮਾ ਚਿਹਰਾ ਦਿਖਾਈ ਦੇ ਰਿਹਾ ਹੈ। ਜੋ ਕੁਝ ਰਾਜਨੀਤਕ ਦੁਨੀਆ ਵਿਚ ਫ਼ਸਾਦ ਹੁੰਦੇ ਨੇ, ਦੁਸ਼ਟਪੁਣਾ ਹੁੰਦਾ ਹੈ ਔਰ ਨਫ਼ਰਤ ਤੇ ਘਿਰਣਾ ਹੁੰਦੀ ਹੈ, ਉਹੀ ਕੁਝ ਅੱਜ ਗੁਰਦਵਾਰਿਆਂ ਵਿਚ ਦਿਖਾਈ ਦੇ ਰਿਹਾ ਹੈ। ਹੈਰਾਨ ਹਾਂ, ਇਕ ਗੁਰਦਵਾਰੇ ਦੀ ਦੂਜੇ ਗੁਰਦਵਾਰੇ ਨਾਲ ਨਫ਼ਰਤ! ਇਕ ਗੁਰਦਵਾਰੇ ਵਿਚ ਕੋਈ ਰਾਗੀ ਆ ਜਾਏ ਤਾਂ ਪ੍ਰਬੰਧਕ ਕਹਿੰਦੇ ਨੇ ਕਿ ਦੂਸਰੇ ਗੁਰਦਵਾਰੇ ਵਿਚ ਨਹੀਂ ਜਾਣਾ। ਇਹ ਤਾਂ ਮੈਂ ਵਿਦੇਸ਼ਾਂ ਵਿਚ ਖ਼ਾਸ ਤੌਰ 'ਤੇ ਦੇਖਦਾ ਰਿਹਾ ਹਾਂ—ਸਿਰਫ਼ ਸਾਡੇ ਗੁਰਦਵਾਰੇ, ਸਾਡਾ ਗੁਰਦਵਾਰਾ, ਇਹ ਤਾਂ ਸਾਡੀ ਪਾਰਟੀ—ਨਿਰੋਲ ਗੰਦੀ ਰਾਜਨੀਤੀ ਸਾਹਮਣੇ ਆ ਰਹੀ ਹੈ। ਰਾਗੀ ਤਾਂ ਮੁਲਾਜ਼ਮ ਹੈ, ਮਾਤਹਿਤ ਹੈ, ਕਮਜ਼ੋਰ ਹੈ ਤੇ ਲਾਚਾਰ ਹੈ। ਇਕ ਤਾਂ ਉਸ ਦੀਆਂ ਆਰਥਕ ਲੋੜਾਂ, ਦੂਜੇ ਗੁਰਮਤਿ ਉਸਾਰੂ ਰੁਚੀਆਂ ਦਾ ਨਾ ਹੋਣਾ, ਪ੍ਰਬੰਧਕਾਂ ਦੇ ਰਾਜਨੀਤਕ ਸੁਭਾਉ ਵਿਚ ਹੋਰ ਵਾਧਾ ਕਰਦਾ ਹੈ ਔਰ ਇਹ ਰੋਜ਼-ਬ-ਰੋਜ਼ ਵਧਦਾ ਜਾ ਰਿਹਾ ਹੈ। ਅਗਰ ਵਕਤ ਸਿਰ ਹੁਣੇ ਇਸ ਦੀ ਰੋਕਥਾਮ ਨਾ ਕੀਤੀ ਗਈ ਤਾਂ ਥੋੜ੍ਹਾ ਬਹੁਤੀ ਜੋ ਕਿਧਰੇ ਕਿਧਰੇ ਗੁਰਮਤਿ ਦੀ ਰੌਸ਼ਨੀ ਪ੍ਰਗਟ ਹੋ ਰਹੀ ਹੈ, ਇਸ 'ਤੇ ਵੀ ਇਹ ਬੱਦਲੀਆਂ ਦੀ ਤਰ੍ਹਾਂ ਛਾ ਜਾਣਗੇ, ਕਿਉਂਕਿ ਇਹ ਪਹਿਲੇ ਹੀ ਕਾਲੀਆਂ ਘਟਾਵਾਂ ਬਣ ਕੇ ਛਾਏ ਹੋਏ ਨੇ ਔਰ ਇਹ ਥੋੜ੍ਹੀ ਬਹੁਤ ਰੌਸ਼ਨੀ ਨੂੰ ਵੀ ਮੱਧਮ ਕਰ ਸਕਦੇ ਨੇ।

ਕ੍ਰਾਂਤੀ ਦੀ ਰੂਪ-ਰੇਖਾ ਨਿਰੋਲ ਧਾਰਮਿਕ ਹੋਵੇ, ਇਸ ਦੇ ਲਈ ਸਵੈਮ ਧਾਰਮਿਕ ਹੋਣਾ ਬੜਾ ਲਾਜ਼ਮੀ ਹੈ। ਜਪ ਤਪ ਕਰਦਿਆਂ ਥੋੜ੍ਹੀ ਬਹੁਤ ਰੱਬੀ ਰਸ ਦੀ ਝਲਕ ਮਿਲੇ, ਮਨ ਦੀ ਇਕਾਗਰਤਾ ਹੋਵੇ, ਰੂਹਾਨੀਅਤ ਦਾ ਆਨੰਦ ਆਉਣਾ ਆਰੰਭ ਹੋਵੇ, ਤਾਂ ਹੀ ਇਸ ਕ੍ਰਾਂਤੀ ਦੀ ਲਹਿਰ ਵਿਚ ਸ਼ਾਮਲ ਹੋਣਾ ਚਾਹੀਦਾ ਹੈ; ਦੂਸਰਿਆਂ ਲਈ ਇਸ ਵਿਚ ਆਉਣਾ ਯੋਗ ਨਹੀਂ ਹੈ, ਨਹੀਂ ਤਾਂ ਫਿਰ ਜੋ ਭ੍ਰਿਸ਼ਟਪੁਣਾ ਰਾਜਨੀਤਕ ਦੁਨੀਆ ਵਿਚ ਹੈ, ਇਥੇ ਵੀ ਪੈਦਾ ਹੋ ਜਾਏਗਾ। ਅਭਿਆਸੀ ਮਨੁੱਖ ਹੀ ਅਭਿਆਸੀ ਨੂੰ ਸਮਝ ਸਕਦਾ ਹੈ, ਨਾਮ-ਰਸਿਕ ਨੂੰ ਨਾਮ-ਰਸਿਕ ਸਮਝ ਸਕਦਾ ਹੈ। ਜੈਸੇ ਇਕ ਬੱਚਾ ਜਵਾਨ ਨੂੰ ਨਹੀਂ ਸਮਝ ਸਕਦਾ

ਪਰ ਜਵਾਨ ਤਾਂ ਜਵਾਨ ਨੂੰ ਸਮਝ ਸਕਦਾ ਹੈ; ਜੈਸੇ ਇਕ ਜਵਾਨ ਤਾਂ ਬੁਢੇਪੇ ਨੂੰ ਨਹੀਂ ਸਮਝ ਸਕਦਾ, ਪਰ ਇਕ ਬੁੱਢਾ ਤਾਂ ਬੁਢੇਪੇ ਨੂੰ ਸਮਝ ਸਕਦਾ ਹੈ, ਇਸੇ ਤਰ੍ਹਾਂ ਨਾਮ-ਅਭਿਆਸੀ, ਨਾਮ-ਅਭਿਆਸੀ ਨੂੰ ਸਮਝ ਸਕਦਾ ਹੈ; ਰਸਿਕ ਪੁਰਸ਼ ਰੂਹਾਨੀ ਬਲ ਰੱਖਣ ਵਾਲਾ, ਮਨ ਦੀ ਇਕਾਗਰਤਾ ਰੱਖਣ ਵਾਲਾ ਮਨੁੱਖ ਇਸ ਤਰ੍ਹਾਂ ਦੇ ਮਨੁੱਖ ਨੂੰ ਸਮਝ ਸਕਦਾ ਹੈ। ਐਸੇ ਪੁਰਸ਼ਾਂ ਦਾ ਪ੍ਰਥਮ ਰੂਪ ਵਿਚ ਸੰਗਠਨ ਚਾਹੀਦਾ ਹੈ, ਔਰ ਵਾਕਈ ਇਹ ਸੰਗਠਤ ਹੋ ਗਏ ਤਾਂ ਕ੍ਰਾਂਤੀ ਲਾਜ਼ਮੀ ਮੰਜ਼ਲੇ ਮਕਸੂਦ 'ਤੇ ਪਹੁੰਚ ਜਾਏਗੀ। ਬਦਕਿਸਮਤੀ ਇਹ ਹੈ ਕਿ ਦੁਸ਼ਟ ਸੰਗਠਤ ਨੇ, ਸੱਜਣ ਸੰਗਠਤ ਨਹੀਂ; ਰਾਜਨੀਤਕ ਸੰਗਠਤ ਨੇ, ਨਾਮ-ਰਸਕਿ ਸੰਗਠਤ ਨਹੀਂ। ਰਾਜਨੀਤਕ ਇਸ ਵਾਸਤੇ ਸੰਗਠਤ ਹੈ ਕਿ ਉਹ ਆਪਣੀ ਮੰਜ਼ਲੇ-ਮਕਸੂਦ 'ਤੇ ਪਹੁੰਚਣ ਲਈ ਉਸੇ ਤਰ੍ਹਾਂ ਦੀ ਬਿਰਤੀ ਦੇ ਮਨੁੱਖਾਂ ਦਾ ਆਸਰਾ ਚਾਹੁੰਦਾ ਹੈ, ਔਰ ਜਿਹੜਾ ਆਸਰਾ ਬਣਦਾ ਹੈ, ਉਹ ਵੀ ਉਸੇ ਮੰਜ਼ਲ ਦਾ ਮੁਤਲਾਸ਼ੀ ਹੈ। ਸੋ, ਸੰਗਠਤ ਨੇ ਇਹ ਲੋਗ। ਲੇਕਿਨ ਨਾਮ-ਅਭਿਆਸੀ ਨੂੰ, ਨਾਮ-ਰਸਿਕ ਨੂੰ ਜਦੋਂ ਰਸ ਮਿਲਣਾ ਆਰੰਭ ਹੋ ਜਾਂਦਾ ਹੈ ਤਾਂ ਉਹ ਸੰਗਠਤ ਨਹੀਂ ਹੁੰਦਾ, ਸਗੋਂ ਗੁੰਮਨਾਮ ਹੋ ਜਾਂਦਾ ਹੈ, ਛੁਪ ਜਾਂਦਾ ਹੈ, ਔਰ ਐਸਾ ਹੋਣਾ ਸੁਭਾਵਕ ਹੀ ਹੁੰਦਾ ਹੈ। ਪਰ ਜਿਥੇ ਕੌਮ ਦਾ ਸਵਾਲ ਹੋਵੇ, ਗੁਰੂ ਨਾਨਕ ਦੇ ਬਗ਼ੀਚੇ ਗੁਰਮਤਿ ਦਾ ਸਵਾਲ ਹੋਵੇ, ਉਥੇ ਨਾਮ-ਅਭਿਆਸੀਆਂ ਨੂੰ ਸੰਗਠਤ ਹੋਣਾ ਚਾਹੀਦਾ ਹੈ, ਰਸਿਕ ਪੁਰਸ਼ਾਂ ਨੂੰ ਸੰਗਠਤ ਹੋਣਾ ਚਾਹੀਦਾ ਹੈ ਤਾਂਕਿ ਅਸੀਂ ਇਸ ਕ੍ਰਾਂਤੀ ਨੂੰ ਪਾਯਾ-ਏ-ਤਕਮੀਲ ਤਕ ਲੈ ਜਾ ਸਕੀਏ। ਸਾਰੇ ਗੁਰਦਵਾਰੇ ਨਿਰੋਲ ਨਾਮ-ਅਭਿਆਸੀ ਚਲਾਉਣ। ਇਨ੍ਹਾਂ ਦਾ ਬਾਕਾਇਦਾ, ਜੋ ਕੇਂਦਰੀ ਅਸਥਾਨ ਹੋਵੇ, ਉਸ ਦਾ ਮੁਖੀਆ ਪੋਪ ਤੋਂ ਵੀ ਉੱਚੀ ਹਸਤੀ ਰੱਖਦਾ ਹੋਵੇ ਔਰ ਉਸ ਕੋਲ ਪਵਿੱਤਰਤਾ ਹੋਵੇ, ਰੱਬੀ ਰਸ ਦੀ ਧਾਰਾ ਹੋਵੇ, ਨਿਰਵੈਰਤਾ ਹੋਵੇ, ਪਿਆਰ ਦਾ ਭਰਿਆ ਹੋਇਆ ਹਿਰਦਾ ਹੋਵੇ ਤਾਂਕਿ ਅਸੀਂ ਇਨ੍ਹਾਂ ਗੁਰਦਵਾਰਿਆਂ ਦੇ ਆਸਰੇ ਦੇਸ਼ ਤੇ ਵਿਦੇਸ਼ ਨੂੰ ਗੁਰਮਤਿ ਦੀ ਵਗਦੀ ਇਸ ਗਿਆਨ ਗੰਗਾ ਵਿਚ ਇਸ਼ਨਾਨ ਕਰਾ ਕੇ ਪਵਿੱਤਰ ਕਰ ਸਕੀਏ, ਨਾਮ ਦਾ ਇਹ ਅੰਮ੍ਰਿਤ-ਰਸ ਹਰ ਇਕ ਦੀ ਜ਼ਿੰਦਗੀ ਵਿਚ ਉਡੇਲ ਸਕੀਏ, ਹਰ ਇਕ ਦਾ ਸਹੀ ਢੰਗ ਨਾਲ ਮਾਰਗ-ਦਰਸ਼ਨ ਕਰ ਸਕੀਏ ਔਰ ਇਹ ਜੋ ਇਕ ਸੁਪਨਾ ਹੈ ਕਿ ਸੱਤਾ ਸਤਿਵਾਦੀ ਦੇ ਹੱਥ ਵਿਚ ਹੋਵੇ ਤਾਂਕਿ ਕੋਈ ਆਕੀ ਨਾ ਹੋਵੇ, ਦੁਖੀ ਨਾ ਹੋਵੇ, ਉਸਨੂੰ ਸਾਕਾਰ ਕਰ ਸਕੀਏ। 'ਰਾਜ ਕਰੇਗਾ ਖ਼ਾਲਸਾ ਆਕੀ ਰਹੇ ਨਾ ਕੋਇ।' ਜਦ ਕੋਈ ਖ਼ਾਲਸਾ ਹੀ ਨਹੀਂ ਹੈ, ਰਾਜ ਆ ਵੀ ਗਿਆ, ਲੋਕੀਂ ਆਕੀ ਰਹਿਣਗੇ ਔਰ ਬੇਇਨਸਾਫ਼ੀਆਂ ਚੱਲਦੀਆਂ ਰਹਿਣਗੀਆਂ। ਖ਼ਾਲਸਾ, ਖ਼ਾਲਿਸ ਤਾਂ ਹੀ ਹੋ ਸਕਦਾ ਹੈ ਜੇ ਉਹ ਨਾਮ-ਅਭਿਆਸੀ ਹੋਵੇ, ਜੇ ਨਿਰਵੈਰਤਾ ਦੇ ਜਜ਼ਬਿਆਂ ਵਿਚ ਡੁੱਬਿਆ ਹੋਇਆ ਹੋਵੇ।

## 7. ਖ਼ਾਲਿਸ—ਪ੍ਰੇਮ ਤੋਂ ਬਿਨਾਂ ਮਨੁੱਖ ਖ਼ਾਲਿਸ ਹੋ ਹੀ ਨਹੀਂ ਸਕਦਾ

ਜਿਸ ਨਾਲ ਪ੍ਰੇਮ ਹੋਵੇ, ਉਸ ਤੋਂ ਸਦਾ ਸਦਕੇ ਹੋਣ ਨੂੰ ਜੀਅ ਕਰਦਾ ਹੈ। ਜਿਸ ਨਾਲ ਪ੍ਰੇਮ ਹੋਵੇ, ਮਨੁੱਖ ਉਸ ਨਾਲ ਵਧੀਕੀ ਨਹੀਂ ਕਰ ਸਕਦਾ, ਉਸ ਨੂੰ ਧੋਖਾ ਨਹੀਂ ਦੇ ਸਕਦਾ, ਉਸ ਨੂੰ ਤਾਂ ਸਦਾ ਕੁਛ ਨਾ ਕੁਛ ਦੇਣ ਨੂੰ ਹੀ ਜੀਅ ਕਰਦਾ ਹੈ, ਪਰ ਜਿਸ ਨਾਲ ਨਫ਼ਰਤ, ਘਿਰਣਾ ਤੇ ਦੁਸ਼ਮਣੀ ਹੋਵੇ, ਉਸ ਦਾ ਸਭ ਕੁਛ ਖੋਹ ਲੈਣ ਨੂੰ ਜੀਅ ਕਰਦਾ ਹੈ। ਉਸ ਦਾ ਨਾਮ ਨਿਸ਼ਾਨ ਹੀ ਮਿਟ ਜਾਵੇ, ਐਸੇ ਉਪਰਾਲੇ ਕਰਦਾ ਹੈ। ਜਿਤਨੀ ਮਿਕਦਾਰ ਦੇ ਵਿਚ ਮਨੁੱਖ ਦੇ ਅੰਦਰ ਨਫ਼ਰਤ, ਘਿਰਣਾ ਤੇ ਦੁਸ਼ਮਣੀ ਹੁੰਦੀ ਹੈ, ਉਤਨਾ ਹੀ ਉਸ ਦਾ ਸ਼ੈਤਾਨੀ ਰੂਪ ਉਜਾਗਰ ਹੁੰਦਾ ਹੈ ਤੇ ਜਿਤਨਾ ਜਿਸ ਨਾਲ ਪ੍ਰੇਮ ਹੁੰਦਾ ਹੈ, ਉਤਨਾ ਉਸ ਤਲ 'ਤੇ ਭਗਵਾਨ ਰੂਪ ਹੋ ਕੇ ਪ੍ਰਗਟ ਹੁੰਦਾ ਹੈ। ਭਗਵਾਨ ਦੇ ਮੰਦਰਾਂ ਦੇ ਸੰਚਾਲਕ ਸ਼ੈਤਾਨ ਨਹੀਂ ਹੋਣੇ ਚਾਹੀਦੇ, ਨਹੀਂ ਤਾਂ ਭਗਵਾਨ ਦੇ ਮੰਦਰ ਸ਼ੈਤਾਨ ਦੇ ਹੀ ਅਖਾੜੇ ਬਣ ਕੇ ਰਹਿ ਜਾਣਗੇ।

## 8. ਗੁਰਦਵਾਰਿਆਂ ਦੀ ਰੂਪ-ਰੇਖਾ

ਪਹਿਲੇ ਪਹਿਲ ਇਤਿਹਾਸਕ ਅਸਥਾਨ ਹੀ ਗੁਰਦਵਾਰੇ ਬਣੇ। ਸਿੱਖੀ ਦੇ ਵਧਦੇ ਸਰੂਪ ਨਾਲ, ਲੋੜ ਅਨੁਸਾਰ, ਗੁਰਦਵਾਰਿਆਂ ਦੀ ਰੂਪ-ਰੇਖਾ ਬਣਦੀ ਗਈ। ਦੇਸ਼ ਵਿਚ ਤੇ ਕੁਛ ਵਿਦੇਸ਼ਾਂ ਵਿਚ ਕਈ ਇਤਿਹਾਸਕ ਤੇ ਗ਼ੈਰ-ਇਤਿਹਾਸਕ ਗੁਰਦਵਾਰੇ ਹਨ। ਸਿਖ ਧਰਮ ਦੇ ਬਾਨੀ ਗੁਰੂ ਨਾਨਕ ਦੇਵ ਜੀ ਦਾ ਭ੍ਰਮਣ ਸਮੁੱਚੇ ਦੇਸ਼ ਤੇ ਵਿਦੇਸ਼ਾਂ ਦਾ ਰਿਹਾ ਹੈ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਜਨਮ ਪਟਨਾ ਸਾਹਿਬ ਵਿਚ ਹੋਇਆ ਪਰ ਤਾਮੀਰੀ ਕੰਮ ਆਪ ਜੀ ਨੇ ਪੰਜਾਬ ਵਿਚ ਕੀਤੇ। ਜੋਤੀ ਜੋਤਿ ਸਮਾਏ ਮਹਾਰਾਸ਼ਟਰ ਦੇ ਸ਼ਹਿਰ ਨਾਦੇੜ ਵਿਚ। ਇਸ ਤਰ੍ਹਾਂ ਦੇਸ਼ ਦੇ ਭਿੰਨ ਭਿੰਨ ਪ੍ਰਾਂਤਾਂ ਵਿਚ ਆਪ ਜੀ ਦੇ ਇਤਿਹਾਸਕ ਅਸਥਾਨ ਹਨ। ਛੇਵੇਂ ਪਾਤਿਸ਼ਾਹ ਤੇ ਨੌਂਵੇਂ ਪਾਤਿਸ਼ਾਹ ਦੇ ਅਸਥਾਨ ਵੀ ਵਿਆਪਕ ਪੱਧਰ 'ਤੇ ਹਨ। ਸਿਖ ਕੌਮ ਧਾਰਮਿਕ ਵਿਰਾਸਤ ਵੱਲੋਂ ਧਨਾਢ ਹੈ। ਇਨ੍ਹਾਂ ਇਤਿਹਾਸਕ ਅਸਥਾਨਾਂ ਦੇ ਆਸਰੇ ਦੇਸ਼ ਵਿਦੇਸ਼ ਵਿਚ ਸਿੱਖੀ ਦਾ ਦਾਇਰਾ ਫੈਲਾਇਆ ਜਾ ਸਕਦਾ ਸੀ, ਪਰ ਅਫ਼ਸੋਸ ਕਿ ਜ਼ਿਥੇ ਜਿਥੇ ਇਹ ਇਤਿਹਾਸਕ ਅਸਥਾਨ ਹਨ, ਸਿੱਖੀ ਉਥੇ ਵੀ ਨਹੀਂ ਵਧਾਈ ਜਾ ਸਕੀ, ਕਿਉਂਕਿ ਇਹ ਅਸਥਾਨ ਇਸ ਤਰ੍ਹਾਂ ਦੀ ਸੋਚਣੀ ਤੇ ਲਗਨ ਵਾਲਿਆਂ ਦੇ ਹੱਥ ਵਿਚ ਨਹੀਂ ਹਨ।

ਲੋੜ ਅਨੁਸਾਰ ਜਿਥੇ ਜਿਥੇ ਗੁਰਦਵਾਰੇ ਬਣਾਏ ਗਏ, ਉਨ੍ਹਾਂ ਵਿਚੋਂ ਜਿਸ ਦੀ ਕੁਰਸੀ ਖੁੱਸ ਗਈ, ਉਸ ਨੇ ਲੋੜ ਦੇ ਨਾ ਹੁੰਦਿਆਂ ਹੋਇਆਂ ਵੀ ਦੂਸਰਾ

ਗੁਰਦਵਾਰਾ ਖੜਾ ਕਰ ਦਿੱਤਾ। ਇਕ ਅੰਦਾਜ਼ੇ ਮੁਤਾਬਕ 20 ਫ਼ੀ ਸਦੀ ਅਜਿਹੇ ਗੁਰਦਵਾਰੇ ਹਨ, ਜੋ ਸਿਰਫ਼ ਆਪਣੀ ਕੁਰਸੀ ਕਾਇਮ ਰੱਖਣ ਲਈ ਹੀ ਬਣਾਏ ਗਏ ਹਨ। ਇਸ ਤਰ੍ਹਾਂ ਇਕ ਗੁਰਦੁਆਰਾ ਦੂਸਰੇ ਦੀ ਵਿਰੋਧਤਾ ਵਿਚ ਖੜਾ ਹੋ ਗਿਆ। ਪ੍ਰੇਮ ਦੇ ਮੰਦਰ ਆਪਸੀ ਵਿਰੋਧਤਾ ਲਈ ਵਰਤੇ ਜਾਣ ਲੱਗ ਪਏ। ਭਾਵੇਂ ਕੁਛ ਗੁਰਦਵਾਰੇ ਪ੍ਰੇਮੀ ਤੇ ਰਸਿਕ ਪੁਰਸ਼ਾਂ ਨੇ ਬਣਾਏ ਹਨ ਤਾਂਕਿ ਆਪਸੀ ਵੈਰ ਵਿਰੋਧ ਤੋਂ ਹਟ ਕੇ, ਗੁਰਬਾਣੀ ਦਾ ਅੰਮ੍ਰਿਤ-ਰਸ ਮਾਣਿਆ ਜਾ ਸਕੇ, ਪਰ ਇਹ ਸਿਰਫ਼ ਨਾਮ-ਮਾਤ੍ਰ ਹੀ ਹਨ, ਵਿਆਪਕ ਪੱਧਰ 'ਤੇ ਕੋਈ ਤਾਮੀਰੀ ਕੰਮ ਨਹੀਂ ਹੋ ਰਿਹਾ। ਹੁਣ ਤਾਂ ਇਨਕਲਾਬੀ ਨਾਅਰਾ ਲਾ ਕੇ, ਸਾਰੇ ਇਤਿਹਾਸਕ ਤੇ ਗ਼ੈਰ-ਇਤਿਹਾਸਕ ਅਸਥਾਨ ਰੰਗ-ਰੱਤੜੇ, ਦੂਰ-ਦ੍ਰਿਸ਼ਟ, ਸਮ-ਦ੍ਰਿਸ਼ਟ ਤੇ ਪ੍ਰਚਾਰਕ ਰੁਚੀਆਂ ਰੱਖਣ ਵਾਲਿਆਂ ਦੇ ਹੱਥ ਹੋ ਜਾਣੇ ਚਾਹੀਦੇ ਨੇ।

ਜਿਤਨਾ ਉਤਲੇ ਰੂਪ ਵਿਚ ਅਸੀਂ ਇਹ ਗਾਉਂਦੇ ਹਾਂ ਕਿ 'ਰਾਜ ਕਰੇਗਾ ਖ਼ਾਲਸਾ ਆਕੀ ਰਹੇ ਨਾ ਕੋਇ,' ਉਤਨਾ ਹੀ ਅਸੀਂ ਉਤਲੇ ਅਰਥਾਂ ਦੀ ਪਕੜ ਕਰਦੇ ਹਾਂ ਜਦ ਕਿ ਲੋੜ ਹੈ ਗਹਿਰਾਈ ਵਿਚ ਜਾਣ ਦੀ। ਤੋ ਜੋ ਪ੍ਰੇਮ ਦੀ ਮੂਰਤੀ ਹੋ ਗਿਆ ਉਸ ਦੇ ਕ੍ਰਿਤ-ਕਰਮਾਂ ਤੋਂ ਕਿਸੇ ਨੂੰ ਚੋਟ ਨਹੀਂ ਪਹੁੰਚਦੀ, ਪੂਰਨ ਪ੍ਰੇਮੀ ਸਦਾ ਨਿਰਪੱਖ ਹੁੰਦਾ ਹੈ ਔਰ ਉਸ ਦੇ ਰਾਹੀਂ ਹਰ ਪਾਸੇ ਅਮਨ ਚੈਨ, ਸ਼ਾਂਤੀ ਦਾ ਮਾਹੌਲ ਬਣਦਾ ਹੈ, ਪਰ ਇਹ ਪ੍ਰਬੰਧਕੀ ਢਾਂਚਾ ਜੋ ਗੁਰਦਵਾਰਿਆਂ ਦੀ ਸ਼ਕਤੀ ਵਰਤ ਕੇ ਸੱਤਾਧਾਰੀ ਹੋਣਾ ਚਾਹੁੰਦਾ ਹੈ, ਇਹ ਤਾਂ ਗੁਰਦਵਾਰਿਆਂ ਵਿਚ ਵੀ ਸ਼ਾਂਤੀ ਨਹੀਂ ਰੱਖ ਸਕਿਆ।

ਕੌਮ ਦੀ ਬਣਤਰ ਦੇ ਸਮੇਂ ਦੇਸ਼ ਜਰਵਾਣਿਆਂ ਦੇ ਹੱਥ ਸੀ। ਮਜਬੂਰਨ ਹੋਰ ਵਸੀਲਾ ਨਾ ਹੋਣ ਕਰਕੇ ਅਸੀਂ ਗੁਰਦਵਾਰਿਆਂ ਵਿਚ ਰਾਜਨੀਤੀ ਕਰਦੇ ਰਹੇ। ਪਰ ਇਹ ਰਾਜਨੀਤੀ ਉਹ ਸੱਜਣ ਕਰਦੇ ਸਨ ਜੋ ਸਵੈਮ ਸੱਤਾ ਦੀ ਭੁੱਖ ਨਹੀਂ ਰੱਖਦੇ ਸਨ, ਜਿਸ ਕਰਕੇ ਗੁਰਦਵਾਰਿਆਂ ਵਿਚ ਭਗਤੀ-ਰਸ ਬਣਿਆ ਹੋਇਆ ਸੀ। ਅੱਜ ਦਾ ਮਾਹੌਲ ਤਾਂ ਇਹ ਹੈ ਕਿ ਅਸੀਂ ਹਰ ਤਰ੍ਹਾਂ ਦੀ ਲੜਾਈ ਤੇ ਖ਼ੂਨ-ਖ਼ਰਾਬਾ ਗੁਰਦਵਾਰੇ ਹੀ ਕਰਦੇ ਹਾਂ, ਜਿਸ ਨਾਲ ਅਧਿਆਤਮਕ ਵਾਤਾਵਰਣ ਦੂਸ਼ਿਤ ਹੋਇਆ ਹੈ। ਜਿਨ੍ਹਾਂ ਨੇ ਗੁਰਦਵਾਰਿਆਂ ਵਿਚ ਗੁਰਬਾਣੀ ਰਸ ਨਹੀਂ ਰਹਿਣ ਦਿੱਤਾ, ਉਹ ਬਾਹਰ ਸੰਸਾਰ ਵਿਚ ਇਸ ਦਾ ਕੀ ਵਿਸਥਾਰ ਕਰ ਸਕਣਗੇ। ਅਸੀਂ ਰਾਜਨੀਤਕ ਪ੍ਰਚਾਰ ਪ੍ਰਸਾਰ ਲਈ ਗੁਰਦਵਾਰਿਆਂ ਤੋਂ ਬਾਹਰ ਅਸਥਾਨ ਬਣਾ ਸਕਦੇ ਹਾਂ, ਔਰ ਉਨ੍ਹਾਂ ਅਸਥਾਨਾਂ ਦੇ ਰਾਹੀਂ ਰਾਜਨੀਤਕ ਲਹਿਰ ਚਲਾ ਸਕਦੇ ਹਾਂ। ਹੁਣੇ ਵਕਤ ਹੈ, ਅਗਰ ਐਸਾ ਨਾ ਕੀਤਾ ਗਿਆ ਤਾਂ ਸਾਡੇ ਪਾਵਨ ਪਵਿੱਤਰ ਅਸਥਾਨ ਤੇ ਤਖ਼ਤ, ਆਤਮਕ ਰਸੀਆਂ ਦੀ ਥਾਂ ਝੂਠੇ ਫ਼ਰੇਬੀ ਰਾਜਨੀਤਕ ਪੈਦਾ ਕਰਨਗੇ। ਔਰ ਦੂਰੋਂ ਵੇਖ ਕੇ ਗੁਰਦਵਾਰਿਆਂ

ਬਾਰੇ ਜਗਤ ਦੀ ਰੂਪ-ਰੇਖਾ ਨਹੀਂ ਬਣੇਗੀ। ਗੁਰਦਵਾਰੇ ਤਾਂ ਪ੍ਰੇਮ ਦੇ ਸਾਗਰ ਹਨ; ਇਸ ਵਿਚ ਗਿਆਨ ਧਿਆਨ ਦਾ ਮਹਾਨ ਅੰਮ੍ਰਿਤ ਹੈ, ਜਿਸ ਨਾਲ ਅਸੀਂ ਸਾਰੇ ਜਗਤ ਨੂੰ ਆਤਮ-ਰਸ ਨਾਲ ਸਰਸ਼ਾਰ ਕਰ ਸਕਦੇ ਹਾਂ। ਮਿੱਥ ਇਹ ਕਹਿੰਦੀ ਹੈ ਕਿ ਦਾਨਵ ਤੇ ਦੇਵਤਿਆਂ ਨੇ ਖੀਰ ਸਾਗਰ ਦਾ ਮੰਥਨ ਕੀਤਾ ਤਾਂ ਅੰਮ੍ਰਿਤ ਦਾ ਕੁੰਭ ਨਿਕਲਿਆ, ਜਿਸ ਨਾਲ ਅੱਧੇ ਤੋਂ ਵੀ ਘੱਟ ਵਰਗ (ਦੇਵਤੇ) ਦੀ ਤ੍ਰਿਪਤੀ ਹੋਈ ਸੀ, ਪਰ ਗੁਰੂ ਗ੍ਰੰਥ ਸਾਹਿਬ ਜੀ ਖ਼ੁਦ ਹੀ ਅੰਮ੍ਰਿਤ ਦੇ ਸਾਗਰ ਹਨ, ਪਰ ਅਫ਼ਸੋਸ ਕਿ ਇਹ ਪ੍ਰਬੰਧਕੀ ਢਾਂਚਾ ਇਕ ਚੁੱਲੂ ਵੀ ਅੰਮ੍ਰਿਤ ਨਹੀਂ ਛਕ ਸਕਿਆ, ਖ਼ੁਦ ਦਿਸ਼ਾਹੀਣ ਹੋ ਕੇ ਸਾਰੀ ਕੌਮ ਨੂੰ ਦਿਸ਼ਾਹੀਣ ਕੀਤਾ ਹੋਇਆ ਹੈ। ਸੰਤ ਸਿਪਾਹੀ ਦੀ ਥਾਂ ਕੌਮ ਦਾ ਭਿਆਨਕ ਰੂਪ ਪੇਸ਼ ਕੀਤਾ ਹੈ, ਇਤਬਾਰ ਕਰਨ ਦੀ ਥਾਂ 'ਤੇ ਅਗਲਾ ਡਰ ਜਾਂਦਾ ਹੈ।

**ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ ॥** *(ਪੰਨਾ 1427)*

ਵਾਲੀ ਰੂਪ-ਰੇਖਾ ਤਾਂ ਸੁਪਨਾ ਹੀ ਹੋ ਗਈ ਹੈ। ਜਿਵੇਂ ਮਸੰਦਾਂ ਦੇ ਹੰਕਾਰ ਨੇ ਉਨ੍ਹਾਂ ਦੇ ਅੰਦਰ ਗੁਰੂ ਹੋਣ ਦਾ ਦਾਅਵਾ ਕੀਤਾ ਸੀ, ਇਵੇਂ ਹੀ ਅਜੋਕਾ ਪ੍ਰਬੰਧਕੀ ਢਾਂਚਾ ਆਪਣੇ ਆਪ ਨੂੰ ਉੱਚਾ ਤੇ ਮਹਾਨ ਸਮਝ ਕੇ ਸਿਖ ਸੰਗਤ ਦੀ ਹੋਂਦ ਤੋਂ ਇਨਕਾਰ ਕਰਦਾ ਹੈ ਤੇ ਸੰਗਤਾਂ ਨੂੰ ਸਿਰਫ਼ ਤਖ਼ਤ ਤਕ ਪਹੁੰਚਣ ਦਾ ਵਸੀਲਾ ਸਮਝਦਾ ਹੈ।

ਹੁਣ ਤਾਂ ਬੋਲ ਕੇ, ਲਿਖ ਕੇ, ਐਸਾ ਵਾਤਾਵਰਣ ਪੈਦਾ ਕਰਨਾ ਚਾਹੀਦਾ ਹੈ ਕਿ ਅਸੀਂ ਨਵੇਂ ਨਿਜ਼ਾਮ ਨੂੰ ਸੁਸ਼ੋਭਤ ਕਰ ਸਕੀਏ। ਮੈਂ ਬੋਲ ਕੇ ਔਰ ਇਸ ਲੇਖਣੀ ਦੁਆਰਾ ਪਹਿਲ ਕਰ ਦਿੱਤੀ ਹੈ, ਰਸਿਕ ਨਾਮ-ਅਭਿਆਸੀ ਤੇ ਕੌਮੀ ਦਰਦ ਰੱਖਣ ਵਾਲੇ ਅੱਗੇ ਆ ਕੇ ਇਸ ਵਿਚਾਰਧਾਰਾ ਨੂੰ ਪ੍ਰਬਲ ਕਰਨ ਵਿਚ ਸਹਾਈ ਹੋਵਣ। ਕਮਜ਼ੋਰ ਸੂਤ ਦੇ ਧਾਗਿਆਂ ਨਾਲ ਤਲਵਾਰ ਦੀ ਧਾਰ ਨੂੰ ਮੋੜਿਆ ਨਹੀਂ ਜਾ ਸਕਦਾ। ਗ਼ਲਤ ਹੱਥ ਅਗਰ ਸ਼ਕਤੀਸ਼ਾਲੀ ਹਨ ਤਾਂ ਸਹੀ ਹੱਥਾਂ ਨੂੰ ਵੀ ਬਲਵਾਨ ਹੋਣਾ ਚਾਹੀਦਾ ਹੈ, ਤਾਂ ਹੀ ਗ਼ਲਤ ਹੱਥਾਂ ਨੂੰ ਰੋਕਿਆ ਜਾ ਸਕਦਾ ਹੈ।

## 9. ਪਸਤੀ ਵਿਚ ਜਾ ਰਿਹਾ ਕੌਮੀ ਰੂਪ

ਸਿਖ ਨੂੰ ਸਿੱਖੀ ਸਰੂਪ 'ਤੇ ਗੌਰਵ ਕਰਨ ਦੀ ਥਾਂ ਹੀਣਤਾ ਭਾਵ ਹੋਇਆ ਹੈ। ਇਸ ਦਾ ਕੁਛ ਕਾਰਨ ਤਾਂ ਮਾਦਾਪ੍ਰਸਤੀ ਦਾ ਵਧ ਜਾਣਾ ਹੈ, ਪਰ ਬਹੁਤਾ ਕਾਰਨ ਗੁਰਦਵਾਰਿਆਂ ਤੋਂ ਸੇਧ ਨਾ ਮਿਲਣਾ ਹੈ। ਅਹੰਕਾਰ, ਲੋਭ ਤੇ ਰਾਜਨੀਤਕ ਸੁਆਰਥ 'ਤੇ ਖੜਾ ਪ੍ਰਬੰਧਕੀ ਢਾਂਚਾ ਸੇਧ ਨਹੀਂ ਦੇ ਸਕਦਾ। ਇਸ

ਢਾਂਚੇ ਦੇ ਅਧੀਨ ਕੰਮ ਕਰ ਰਹੀ ਪ੍ਰਚਾਰਕ ਸ਼੍ਰੇਣੀ ਸੁਤੰਤਰ ਸੋਚ ਖੋ ਚੁੱਕੀ ਹੈ। ਇਸ ਢਾਂਚੇ ਤੋਂ ਗੁਰਮਤਿ ਪ੍ਰਚਾਰ ਦੀ ਉਮੀਦ ਰੱਖਣੀ ਰੇਤ 'ਚੋਂ ਤੇਲ ਕੱਢਣ ਦਾ ਵਿਅਰਥ ਉਪਰਾਲਾ ਹੈ। ਜੇਕਰ ਇਕ ਅੱਧ ਪ੍ਰਬੰਧਕ ਜਾਂ ਪ੍ਰਚਾਰਕ, ਗੁਰਬਾਣੀ ਦਾ ਰਸ ਤੇ ਗੁਰਮਤਿ-ਉਸਾਰੂ ਰੁਚੀਆਂ ਰੱਖਦਾ ਹੈ ਤਾਂ ਉਹ ਵੀ ਪ੍ਰਬਲ ਰੂਪ ਵਿਚ ਅੱਗੇ ਆਉਣ ਦਾ ਹੌਂਸਲਾ ਨਹੀਂ ਕਰਦਾ। ਹੁਣ ਤਾਂ ਸਾਨੂੰ ਬਹੁਤ ਛੇਤੀ ਇਸ ਗੁਰਮਤਿ ਸੁਧਾਰ ਲਹਿਰ ਦੀ ਅਗਵਾਈ ਹੇਠ ਅੱਗੇ ਆਉਣਾ ਚਾਹੀਦਾ ਹੈ ਤਾਂ ਜੁ ਵਕਤ ਸਿਰ ਗੁਰਮਤਿ ਦੀ ਰੂਪ-ਰੇਖਾ ਬਣਾਈ ਜਾ ਸਕੇ। ਜਦ ਬੀਮਾਰ ਦਮ ਤੋੜ ਜਾਏ ਤਾਂ ਕੀਮਤੀ ਤੋਂ ਕੀਮਤੀ ਦਵਾਈ ਵੀ ਤੁੱਛ ਹੈ ਔਰ ਵੈਦ ਦੀ ਸਿਆਣਪ ਵਿਅਰਥ ਹੈ। ਦੇਸ਼ ਵਿਦੇਸ਼ ਵਿਚ ਦਮ ਤੋੜਦੀ ਇਸ ਸਿੱਖੀ ਦੀ ਸਾਰ ਛੇਤੀ ਲੈਣੀ ਚਾਹੀਦੀ ਹੈ। ਸਿਖ ਦੇਸ਼ ਵਿਚ ਆਪਣੀ ਪੂਰੀ ਪਹਿਚਾਣ ਨਹੀਂ ਦੇ ਸਕਿਆ ਔਰ ਵਿਦੇਸ਼ ਵਿਚ ਵੀ ਇਹ ਅਣਜਾਣਿਆ ਹੈ। ਸ਼ਰਧਾ ਭਾਵਨਾ ਦੇ ਵੇਗ ਜੋ ਸੰਗਤਾਂ ਵਿਚ ਕਿਧਰੇ ਕਿਧਰੇ ਦਿਖਾਈ ਦੇਂਦੇ ਹਨ, ਉਹ ਦਿਸ਼ਾਹੀਣ ਚੱਲ ਰਹੇ ਹਨ। ਅਨਮਤੀਏ ਇਨ੍ਹਾਂ ਧਾਰਾਵਾਂ ਨੂੰ ਆਪਣੀ ਆਪਣੀ ਮਤਿ ਦੀ ਛਪੜੀ ਦੀ ਤਰਫ਼ ਮੋੜ ਲੈਂਦੇ ਹਨ ਔਰ ਪਰਮਾਤਮ-ਸਾਗਰ ਤੋਂ ਵਾਂਝੇ ਕਰ ਦਿੰਦੇ ਹਨ। ਰਾਧਾ ਸਵਾਮੀ, ਅਖੌਤੀ ਨਿਰੰਕਾਰੀ ਤੇ ਕੁਛ ਹੋਰ ਅਨਮਤੀਏ ਘੁਣ ਦੀ ਤਰ੍ਹਾਂ ਲੱਗੇ ਹੋਏ ਹਨ ਤੇ ਸਿੱਖੀ ਸਰੂਪ ਨੂੰ ਅੰਦਰੋਂ ਖੋਖਲਾ ਕਰੀ ਜਾਂਦੇ ਹਨ। ਇਸ ਦਾ ਮੂਲ ਕਾਰਨ ਸਿਰਫ਼ ਇਕੋ ਹੀ ਹੈ—ਪ੍ਰਬੰਧਕੀ ਢਾਂਚੇ ਦਾ ਰਾਜਨੀਤਕ ਹੋਣਾ ਤੇ ਪ੍ਰਚਾਰਕ ਸ਼੍ਰੇਣੀ ਦਾ ਗ਼ੁਲਾਮ ਹੋਣਾ। ਪ੍ਰਬੰਧਕਾਂ ਦੀ ਸੋਚਣੀ ਹਰ ਵਕਤ ਆਪਣੀ ਕੁਰਸੀ ਦੇ ਆਲੇ-ਦੁਆਲੇ ਘੁੰਮਦੀ ਹੈ ਤੇ ਪ੍ਰਚਾਰਕਾਂ ਦੀ ਸੋਚਣੀ ਉਪਜੀਵਕਾ ਦੀ ਹੀ ਪਰਕਰਮਾ ਕਰਦੀ ਹੈ। ਸੁਆਰਥ ਟਕਰਾਣ ਨਾਲ ਪ੍ਰਬੰਧਕਾਂ ਦਾ ਆਪਸੀ ਟਕਰਾਉ ਪੈਦਾ ਹੁੰਦਾ ਹੈ ਤੇ ਇਸੇ ਹੀ ਸੁਆਰਥ ਦੇ ਟਕਰਾਉ ਕਰਕੇ ਪ੍ਰਚਾਰਕ, ਪ੍ਰਚਾਰਕ ਦਾ ਰਸਤਾ ਰੋਕਦਾ ਹੈ। ਰਾਗੀ, ਪ੍ਰਚਾਰਕ, ਗ੍ਰੰਥੀ ਆਪਣੀ ਹੀ ਸ਼੍ਰੇਣੀ ਦੇ ਦੋਖੀ, ਵਿਰੋਧੀ ਦੇਖੇ ਗਏ ਹਨ। ਇਹ ਸਾਰਾ ਢਾਂਚਾ ਬਦਲੇ ਬਿਨਾ ਗੁਰਬਾਣੀ ਦਾ ਆਦਰਸ਼ ਤੇ ਸਿਧਾਂਤਕ ਗਿਆਨ-ਰਸ ਵੰਡਿਆ ਨਹੀਂ ਜਾ ਸਕਦਾ। ਹੇਠ ਲਿਖੀਆਂ, ਤਰਤੀਬ ਅਨੁਸਾਰ, ਵਿਚਾਰਾਂ ਨੂੰ ਜਲਦੀ ਤੋਂ ਜਲਦੀ ਅਮਲੀ ਜਾਮਾ ਪਹਿਨਾਉਣਾ ਚਾਹੀਦਾ ਹੈ :

1. ਅੱਜ ਤਕ ਪ੍ਰਚਾਰ ਦੇ ਸੰਬੰਧ ਵਿਚ ਖੋ ਚੁੱਕੀਆਂ ਧਾਰਾਵਾਂ ਨੂੰ ਮੁੜ ਸੁਰਜੀਤ ਕੀਤਾ ਜਾਵੇ।
2. ਨਿਰਮਲੇ, ਉਦਾਸੀ ਸੰਪਰਦਾਈ ਵਿਦਵਾਨ ਬਜ਼ੁਰਗ ਜੋ ਗੁੰਮਨਾਮੀ ਵਿਚ ਜੀਵਨ ਬਤੀਤ ਕਰ ਰਹੇ ਹਨ, ਉਨ੍ਹਾਂ ਨੂੰ ਸੁਧਾਰ ਲਹਿਰ ਦੇ ਮੋਢੀ ਬਣਾਇਆ ਜਾਵੇ।

3. ਜੀਵਨ ਹੰਢਾ ਚੁੱਕੇ ਜਾਂ ਸੰਸਾਰ ਦੀ ਬੇਰਸੀ ਤੋਂ ਉਦਾਸ ਹੋ ਚੁੱਕੇ ਗ੍ਰਿਹਸਥੀ, ਜੋ ਗੁਰਮਤਿ ਦਾ ਦਰਦ ਤੇ ਜਾਣਕਾਰੀ ਰੱਖਦੇ ਹੋਵਣ, ਇਸ ਉਸਾਰੂ ਲਹਿਰ ਵਿਚ ਸ਼ਾਮਲ ਕੀਤੇ ਜਾਣ।
4. ਉਸਾਰੂ ਰੱਚੀਆਂ ਰੱਖਣ ਵਾਲੀਆਂ, ਉਮਰ ਟੱਪ ਚੁੱਕੀਆਂ ਬੀਬੀਆਂ ਦਾ ਸਹਿਯੋਗ ਅਵੱਸ਼ ਲੈਣਾ ਚਾਹੀਦਾ ਹੈ।
5. ਸਾਧੂ ਸਮਾਜ ਵਿਚ ਜੋ ਗਹਿਰ ਗੰਭੀਰ ਤੇ ਰਸਿਕ ਪੁਰਸ਼ ਹਨ, ਉਨ੍ਹਾਂ ਨੂੰ ਸਤਿਕਾਰ ਸਹਿਤ ਇਸ ਲਹਿਰ ਵਿਚ ਸ਼ਾਮਲ ਕੀਤਾ ਜਾਵੇ।
6. ਇਸ ਸਾਰੇ ਇਕੱਠ ਵਿਚੋਂ ਇਕ ਅਜਿਹਾ ਵਿਅਕਤੀ ਮੁਖੀ ਚੁਣਨਾ ਹੈ, ਜਿਸ ਦੀ ਸ਼ਖ਼ਸੀਅਤ ਨੂੰ ਅਸੀਂ ਰੋਮ ਦੇ ਪੋਪ ਦੀ ਤਰ੍ਹਾਂ ਪੇਸ਼ ਕਰ ਸਕੀਏ।
7. ਇਸ ਉੱਚ ਹਸਤੀ ਦਾ ਨਾਮ ਅਸੀਂ ਪਰਮ ਸੇਵਕ, ਪਰਮ ਪੁਰਖ ਜਾਂ ਗੁਰੂ-ਪਥਕ ਪ੍ਰਸਿੱਧ ਕਰ ਸਕੀਏ। ਹਰ ਚਾਰ ਸਾਲ ਬਾਅਦ ਨਵੀਂ ਨਿਯੁਕਤੀ ਕੀਤੀ ਜਾਵੇ ਔਰ ਉਪਰੋਕਤ ਦੱਸੀਆਂ ਗਿਆਨਵਾਨ ਅਤੇ ਉੱਚ ਸ਼ਖ਼ਸੀਅਤਾਂ ਦੇ ਵੋਟਾਂ ਨਾਲ ਕੀਤੀ ਜਾਵੇ।
8. ਇਤਿਹਾਸਕ ਅਸਥਾਨਾਂ ਤੋਂ ਬਾਅਦ ਗ਼ੈਰ-ਇਤਿਹਾਸਕ ਅਸਥਾਨ ਵੀ ਉਪਰੋਕਤ ਬਣੇ ਸੰਗਠਨ ਦੇ ਅਧੀਨ ਕਰ ਦਿੱਤੇ ਜਾਣ।
9. ਮੁਖ ਅਸਥਾਨ ਤੋਂ ਬਾਅਦ ਦੂਜੇ ਅਸਥਾਨਾਂ ਦੇ ਮੁਖੀਆਂ ਨੂੰ ਵੀ ਇਸੇ ਉੱਚੇ ਨਾਮ ਨਾਲ ਜਾਣਿਆ ਜਾਵੇ, ਚਾਹੇ ਉਸ ਨੂੰ ਮਹਾਂ ਮੰਡਲੇਸ਼ਵਰ ਜਾਂ ਸੰਤ ਆਖਿਆ ਜਾਵੇ।
10. ਸਥਾਨਕ ਮੁਖੀਆਂ ਦੀ ਮਿਆਦ ਨਿਰਧਾਰਤ ਹੋਵੇ ਤਾਂਕਿ ਅਸਥਾਨ ਨਾਲ ਸੁਆਰਥ ਤੇ ਮੋਹ ਦਾ ਸੰਬੰਧ ਨਾ ਜੁੜੇ।
11. ਪੂਰਨ ਕੇਸਰੀ ਜਾਮਾ ਪਹਿਨ ਕੇ ਬੋਧੀ ਭਿਕਸ਼ੂਆਂ ਦੀ ਤਰ੍ਹਾਂ ਸੰਤ-ਸਿਪਾਹੀ ਸਾਰੀ ਦੁਨੀਆ ਵਿਚ ਭੇਜੇ ਜਾਣ। ਇਨ੍ਹਾਂ ਦਾ ਵਿਦਵਾਨ ਹੋਣਾ ਤੇ ਬਹੁ-ਭਾਸ਼ਾਵਾਂ ਨੂੰ ਜਾਣਨਾ ਜ਼ਰੂਰੀ ਹੋਵੇ। ਇਹ ਬਾਣਾ ਸਿੱਖੀ ਦੀ ਪਵਿੱਤਰ ਛਾਪ ਬਣ ਕੇ ਜਗਤ ਵਿਚ ਫੈਲੇ, ਐਸਾ ਯਤਨ ਕਰਨਾ ਚਾਹੀਦਾ ਹੈ।
12. ਇਨ੍ਹਾਂ ਬਾਣਾਧਾਰੀਆਂ ਦਾ ਪੂਰਨ ਪ੍ਰਭਾਵ ਪਵੇ ਤਾਂ ਜੁ ਐਸਾ ਬਾਣਾਧਾਰੀ ਅਸਥਾਨ ਬਣੇ, ਜੋ ਗੁਰਮਤਿ ਦੀ ਰੌਸ਼ਨੀ ਨੂੰ ਵਧਾਵੇ।
13. ਇਹ ਬਾਣਾ ਸਾਰੀ ਦੁਨੀਆ ਵਿਚ ਗੁਰੂ ਨਾਨਕ ਦੀ ਪਹਿਚਾਣ ਬਣੇ ਤਾਂਕਿ ਉਹ ਗੁਰੂ ਨਾਨਕ ਦੀ ਦਸਵੀਂ ਜੋਤਿ ਗੁਰੂ ਗੋਬਿੰਦ ਸਿੰਘ ਜੀ ਦਾ ਬਾਣਾ ਸਾਰੀ ਦੁਨੀਆ ਵਿਚ ਪਹਿਨਾਉਣ ਦਾ ਉਪਰਾਲਾ ਕਰ ਸਕਣ।

## 10. ਸ਼ਖ਼ਸੀਅਤ ਦਾ ਪ੍ਰਭਾਵ (ਵਿਅਕਤੀਗਤ ਪ੍ਰਭਾਵ)

ਅੱਜ ਤਕ ਧਾਰਮਿਕ ਇਤਿਹਾਸ ਗਵਾਹੀ ਦੇ ਰਿਹਾ ਹੈ ਕਿ ਜਦ ਵੀ ਵਿਆਪਕ ਪੱਧਰ 'ਤੇ ਮਨੁੱਖਤਾ ਧਰਮ ਦੇ ਮਾਰਗ 'ਤੇ ਚੱਲੀ ਹੈ, ਉਸ ਦੇ ਪਿੱਛੇ ਕਿਸੇ ਮਹਾਨ ਸ਼ਖ਼ਸੀਅਤ ਦਾ ਪ੍ਰਭਾਵ ਰਿਹਾ ਹੈ। ਧਾਰਮਿਕ ਰਸ ਵਿਅਕਤੀਗਤ ਹੈ। ਪ੍ਰਹਿਲਾਦ ਕੋਲ ਧਾਰਮਿਕ ਰਸ ਸੀ ਪਰ ਪਰਿਵਾਰ ਕੋਲ ਧਾਰਮਿਕ ਰਸ ਨਹੀਂ ਸੀ। ਗੁਰੂ ਘਰ ਦੀ ਅੰਸ ਹੁੰਦਿਆਂ ਹੋਇਆਂ ਵੀ ਬਾਬਾ ਪ੍ਰਿਥੀ ਚੰਦ ਆਤਮਕ ਰਸ ਤੋਂ ਵਾਂਝਾ ਰਿਹਾ। ਮੀਰਾ ਪਰਿਵਾਰ ਵਿਚ ਇਕੱਲਿਆਂ ਹੀ ਧਰਮ ਦੇ ਗੀਤ ਅਲਾਪਦੀ ਰਹੀ। ਕੈਕਈ ਦੀ ਦ੍ਰਿਸ਼ਟੀ ਵਿਚ ਰਾਮ ਕੋਈ ਮਹਾਨ ਨਹੀਂ ਸੀ। ਕੰਸ ਤੇ ਦੁਰਯੋਧਨ ਵੀ ਸ੍ਰੀ ਕ੍ਰਿਸ਼ਨ ਦੀ ਮਹਿਮਾ ਤੋਂ ਵਾਂਝੇ ਹੀ ਰਹੇ। ਮੁਹੰਮਦ ਸਾਹਿਬ ਦੇ ਚਾਚਾ ਅਬੂ ਤਾਲਿਬ ਨੇ ਇਸਲਾਮ ਕਬੂਲ ਨਹੀਂ ਕੀਤਾ ਅਤੇ ਇਸ ਤੋਂ ਸਾਫ਼ ਇਨਕਾਰ ਕਰ ਦਿੱਤਾ ਸੀ। ਇਤਿਹਾਸ ਦੇ ਇਨ੍ਹਾਂ ਹਾਲਾਤ ਤੋਂ ਪਤਾ ਚੱਲਦਾ ਹੈ ਕਿ ਧਰਮ ਵਿਅਕਤੀਗਤ ਹੈ, ਇਹ ਜਬਰਨ ਕਿਸੇ ਦੀ ਝੋਲੀ ਵਿਚ ਨਹੀਂ ਪਾਇਆ ਜਾ ਸਕਦਾ। ਰਾਜਨੀਤੀ ਜਬਰ 'ਤੇ ਖੜੀ ਹੈ ਤੇ ਧਰਮ ਸਬਰ 'ਤੇ ਖੜਾ ਹੈ। ਬੁਖ਼ਾਰ ਨਾਲ ਤਪੇ ਹੋਏ ਮਨੁੱਖ ਨੂੰ ਭੋਜਨ ਦੀ ਭੁੱਖ ਨਹੀਂ ਲਗਦੀ। ਬੁਖ਼ਾਰ ਲਹਿਣ 'ਤੇ ਜਿਵੇਂ ਮਨੁੱਖ ਭੋਜਨ ਦੀ ਰੁਚੀ ਰੱਖਦਾ ਹੈ, ਇਵੇਂ ਹੀ ਸਤਿਸੰਗ ਕਰ ਕੇ ਜਦ ਵਿਕਾਰਾਂ ਦਾ ਤਾਪ ਲਹਿ ਜਾਂਦਾ ਹੈ ਤਾਂ ਮਨੁੱਖ ਭਜਨ ਕਰਨ ਨੂੰ ਤਤਪਰ ਹੁੰਦਾ ਹੈ। ਜਬਰਨ ਧਾਰਮਿਕ ਰਸ ਕਿਸੇ ਨੂੰ ਨਹੀਂ ਦਿੱਤਾ ਜਾਂਦਾ। ਅਤਿਅੰਤ ਵਿਨੈਮਤ, ਸਹਿਨਸ਼ੀਲਤਾ, ਖ਼ਿਮਾਸ਼ੀਲਤਾ ਤੇ ਪ੍ਰੇਮ ਰਸ ਨਾਲ ਭਰੇ ਹਿਰਦਿਆਂ ਤੋਂ ਹੀ ਹਮੇਸ਼ਾ ਧਰਮ ਦਾ ਪ੍ਰਚਾਰ ਹੋਇਆ ਹੈ। ਜਦ ਵੀ ਕਿਸੇ ਵਿਅਕਤੀ ਦੇ ਅੰਦਰ ਇਹ ਧਰਮ ਦਾ ਫੁੱਲ ਖਿੜਦਾ ਹੈ, ਭੌਰੇ ਆ ਹੀ ਜਾਂਦੇ ਹਨ; ਸ਼ਮ੍ਹਾ ਦੇ ਰੌਸ਼ਨ ਹੋਣ ਨਾਲ ਪਰਵਾਨੇ ਪਰਿਕਰਮਾ ਕਰਨ ਲੱਗ ਪੈਂਦੇ ਹਨ; ਤਿਵੇਂ ਜਦ ਵੀ ਕਿਸੇ ਹਿਰਦੇ ਵਿਚ ਧਰਮ ਦੀ ਰੌਸ਼ਨੀ ਪੈਦਾ ਹੋਈ ਹੈ, ਉਸ ਨਾਲ ਹੀ ਜਗਤ ਨੂੰ ਰੌਸ਼ਨੀ ਮਿਲੀ ਹੈ। ਬਾਬਾ ਅਤਰ ਸਿੰਘ, ਬਾਬਾ ਨਿਧਾਨ ਸਿੰਘ, ਅਕਾਲੀ ਕੌਰ ਸਿੰਘ, ਬਾਬਾ ਕਰਮ ਸਿੰਘ ਹੋਤੀ ਮਰਦਾਨ, ਬਾਬਾ ਪ੍ਰੇਮ ਸਿੰਘ ਮੁਰਾਲੇ ਵਾਲੇ, ਬਾਬਾ ਜਵਾਲਾ ਸਿੰਘ ਹਰਖੋਵਾਲ, ਸੰਤ ਸੰਗਤ ਸਿੰਘ ਕਮਾਲੀਆ, ਬਾਬਾ ਸੁੰਦਰ ਸਿੰਘ ਅਲੀਬੇਗ ਜੀ ਨੇ ਆਪਣੀ ਨਿੱਜੀ ਸ਼ਖ਼ਸੀਅਤ ਦਾ ਪ੍ਰਭਾਵ ਪਾ ਕੇ ਬਹੁਤ ਪ੍ਰਾਣੀਆਂ ਨੂੰ ਗੁਰਮਤਿ ਦੇ ਮਾਰਗ 'ਤੇ ਤੋਰਿਆ ਸੀ। ਸੰਤ ਭਗਤ ਸਿੰਘ ਬੰਨੂ (ਫ਼ਰੰਟੀਅਰ) ਨੇ ਤਾਂ ਮੁਸਲਮਾਨਾਂ ਨੂੰ ਵੀ ਆਪਣੇ ਚਰਨਾਂ 'ਤੇ ਝੁਕਣ ਲਈ ਮਜਬੂਰ ਕਰ ਦਿੱਤਾ ਸੀ। ਅੱਜ ਵੀ ਮੁਸਲਮਾਨ ਉਨ੍ਹਾਂ ਦੇ ਅਸਥਾਨ (ਗੁਰਦਵਾਰਾ) ਜੋ ਬੰਨੂ ਵਿਚ ਰਹਿ ਗਿਆ ਹੈ, ਸਜਦਾ ਕਰਦੇ ਹਨ।

ਬਾਬਾ ਸਾਹਿਬ ਦਿਆਲ, ਮਹੰਤ ਜਵਾਹਰ ਸਿੰਘ, ਸੰਤ ਭਾਲ ਸਿੰਘ, ਬਾਬਾ ਗੁਰਮੁਖ ਸਿੰਘ ਤੇ ਸੰਤ ਤੇਜਾ ਸਿੰਘ ਆਦਿ ਨੇ ਆਪਣੇ ਵਿਅਕਤੀਗਤ ਪ੍ਰਭਾਵ ਨਾਲ ਹਜ਼ਾਰਾਂ ਪ੍ਰਾਣੀਆਂ ਨੂੰ ਗੁਰੂ ਨਾਨਕ-ਪੰਥੀ ਬਣਾਇਆ। ਅੱਜ ਹਜ਼ਾਰਾਂ ਗੁਰਦਵਾਰੇ ਹਨ, ਹਜ਼ਾਰਾਂ ਪ੍ਰਬੰਧਕ ਕਮੇਟੀਆਂ, ਪ੍ਰਧਾਨ ਤੇ ਸਕੱਤਰ ਹਨ, ਇਨ੍ਹਾਂ ਦੇ ਅਧੀਨ ਚੱਲਣ ਵਾਲੇ ਹਜ਼ਾਰਾਂ ਪ੍ਰਚਾਰਕ, ਕੋਈ ਇਕ ਵੀ ਇਨ੍ਹਾਂ ਦੀ ਜੀਵਨੀ ਤੋਂ ਪ੍ਰਭਾਵਤ ਹੁੰਦਾ ਨਹੀਂ ਦਿੱਸ ਰਿਹਾ। ਸਗੋਂ ਇਨ੍ਹਾਂ ਦੀ ਆਪਣੀ ਸੰਤਾਨ ਹੀ ਪਤਿਤ ਹੁੰਦੀ ਦਿਖਾਈ ਦੇ ਰਹੀ ਹੈ। ਇਨ੍ਹਾਂ ਤੋਂ ਤਾਂ ਰਾਜਨੀਤਕ ਹੋਣ ਦੀ ਲੋਕੀਂ ਪ੍ਰੇਰਨਾ ਲੈਂਦੇ ਹਨ। ਧਰਮ ਦੀ ਪਿਆਸ ਰੱਖਣ ਵਾਲੇ ਮਨੁੱਖ ਵੀ ਡਿੰਭੀ ਗੁਰੂਆਂ ਦੇ ਪੱਲੇ ਪੈ ਜਾਂਦੇ ਹਨ। ਇਸ ਤਰ੍ਹਾਂ ਸਿਖ ਭਟਕ ਕੇ ਰਾਧਾ ਸਵਾਮੀ ਤੇ ਅਖੌਤੀ ਨਿਰੰਕਾਰੀ ਤੇ ਹੋਰ ਮਨਮਤਿ ਦੇ ਦਲਦਲ ਵਿਚ ਫਸ ਜਾਂਦੇ ਹਨ।

## 11. ਰਸਿਕ ਪੁਰਸ਼ਾਂ ਦੇ ਹਵਾਲੇ ਕਰ ਦਿਉ ਸਾਰੇ ਗੁਰਦਵਾਰੇ

ਧਰਮ ਇਕ ਰਸ ਹੈ, ਅਨੰਦ ਹੈ, ਪਰਮ ਪ੍ਰਕਾਸ਼ ਹੈ, ਸਮ-ਦ੍ਰਿਸ਼ਟੀ ਤੇ ਨਿਰਵੈਰ ਭਾਵਨਾ ਹੈ। ਬੇਰਸ ਮਨੁੱਖ, ਰਸਾਂ ਦੀ ਖਾਣ ਪਰਮਾਤਮਾ ਦੇ ਰਸਾਂ ਦੀ ਵਿਚਾਰਧਾਰਾ ਕਦੇ ਨਹੀਂ ਚਲਾ ਸਕਿਆ। ਇਵੇਂ ਹੀ ਵਿਤਕਰੇਬਾਜ਼ੀ ਤੇ ਅਗਿਆਨਤਾ ਦੇ ਘੁੱਪ ਹਨੇਰੇ ਵਿਚ ਰਹਿਣ ਵਾਲਾ, ਸਮਦ੍ਰਿਸ਼ਟੀ ਤੇ ਪਰਮ ਪ੍ਰਕਾਸ਼ ਦਾ ਪ੍ਰਚਾਰ ਨਹੀਂ ਕਰ ਸਕੇਗਾ। 99 ਫ਼ੀ ਸਦੀ ਪ੍ਰਬੰਧਕੀ ਢਾਂਚਾ ਤੇ 90 ਫ਼ੀ ਸਦੀ ਪ੍ਰਚਾਰਕ ਢਾਂਚਾ ਦੁਨੀਆ ਦੇ ਅੰਧ.ਗੁਬਾਰ ਨੂੰ ਦੂਰ ਨਹੀਂ ਕਰ ਸਕੇਗਾ, ਕਿਉਂਕਿ ਇਹ ਖ਼ੁਦ ਅੰਧ.ਗੁਬਾਰ ਵਿਚ ਜੀ ਰਿਹਾ ਹੈ। ਧਰਮ ਜਿਥੇ ਵਿਅਕਤੀਗਤ ਹੈ, ਉਥੇ ਪਖੰਡ ਦਾ ਬਹੁਤ ਵੱਡਾ ਸਥਾਨ ਹੈ ਔਰ ਆਮ ਮਨੁੱਖ ਦੀ ਇਕ ਮਾਨਸਕ ਕਮਜ਼ੋਰੀ ਹੈ ਕਿ ਇਹ ਭੀੜ ਤੋਂ ਪ੍ਰਭਾਵਤ ਹੁੰਦਾ ਹੈ, ਜਦ ਕਿ ਮਹਾਤਮਾ ਬੁੱਧ ਦੇ ਕਥਨ ਅਨੁਸਾਰ, ਬਹੁਤ ਵੱਡੀ ਭੀੜ ਵਿਚ ਚੰਗੇ ਮਨੁੱਖ ਨਹੀਂ ਹੁੰਦੇ ਔਰ ਚੰਗੇ ਮਨੁੱਖਾਂ ਦੀ ਕਤਈ ਭੀੜ ਨਹੀਂ ਹੁੰਦੀ। ਧਾਰਮਿਕ ਕ੍ਰਾਂਤੀ ਹਮੇਸ਼ਾ ਵਿਅਕਤੀਗਤ ਰਹੀ ਹੈ ਔਰ ਪਖੰਡ ਹਮੇਸ਼ਾ ਸੰਗਠਤ ਰਿਹਾ ਹੈ, ਇਸ ਵਾਸਤੇ ਇਸ ਦਾ ਹਰ ਮਜ਼ਹਬ, ਹਰ ਦੇਸ਼ ਵਿਚ ਬੋਲ-ਬਾਲਾ ਹੈ। ਅਗਰ ਅਸੀਂ ਧਾਰਮਿਕ ਵਿਅਕਤੀਗਤ ਮਨੁੱਖਾਂ ਨੂੰ ਸੰਗਠਤ ਕਰ ਸਕੀਏ ਜਾਂ ਉਹ ਖ਼ੁਦ ਸੰਗਠਤ ਹੋਣ, ਤਾਂ ਹੀ ਪਖੰਡੀਆਂ ਦੇ ਕਬਜ਼ੇ ਤੋਂ ਗੁਰਦਵਾਰੇ ਆਜ਼ਾਦ ਕਰਵਾਏ ਜਾ ਸਕਦੇ ਹਨ। ਧਰਮ ਤਾਂ ਕੋਮਲ ਫੁੱਲ ਦੀ ਤਰ੍ਹਾਂ ਹੈ। ਫੁੱਲ ਨਾਲ ਪਖੰਡ ਦੇ ਲੋਹੇ ਨੂੰ ਕੱਟਣਾ ਕਠਨ ਹੈ। ਧਰਮ ਦਾ ਇਤਿਹਾਸ ਗਵਾਹ ਹੈ ਕਿ ਹਮੇਸ਼ਾ ਪਖੰਡ ਦੇ ਲੋਹੇ ਤੇ ਜਬਰ ਨੇ ਫੁੱਲਾਂ ਦਾ ਕੁਸ਼ਤਾ ਹੀ ਕੀਤਾ ਹੈ। ਕੋਈ ਸੂਲੀ 'ਤੇ ਲਟਕਿਆ ਹੈ, ਕੋਈ ਤੱਤੀ ਤਵੀ 'ਤੇ ਬੈਠਾ ਹੈ ਔਰ ਕਿਧਰੇ ਕੋਈ ਦੀਵਾਰਾਂ ਵਿਚ ਚਿਣੇ

ਜਾ ਰਹੇ ਹਨ, ਕਿਧਰੇ ਕੋਈ ਭਰੇ ਚੌਂਕ ਭਾਵੇਂ ਚਾਂਦਨੀ ਹੀ ਕਿਉਂ ਨਾ ਹੋਵੇ, ਜ਼ੁਲਮ ਦੇ ਅੰਧਕਾਰ ਨਾਲ ਢੱਕੇ ਜਾਂਦੇ ਹਨ, ਚਾਂਦਨੀ ਸ਼ਹਾਦਤ ਦਾ ਜਾਮ ਪੀ ਲੈਂਦੀ ਹੈ। ਇਹ ਮੈਂ ਇਸ ਵਾਸਤੇ ਲਿਖ ਰਿਹਾ ਹਾਂ ਕਿ ਲੋਹਾ ਹਜ਼ਾਰਾਂ ਸਾਲ ਪਹਿਲੇ ਵੀ ਸਖ਼ਤ ਸੀ ਤੇ ਅੱਜ ਵੀ ਸਖ਼ਤ ਹੈ। ਪੱਥਰ ਆਦਿ ਕਾਲ ਤੋਂ ਕਠੋਰ ਹੀ ਚੱਲਿਆ ਆ ਰਿਹਾ ਹੈ, ਪਰ ਫੁੱਲਾਂ ਦੀ ਸੁਹੱਪਣਤਾ ਆਦਿ ਹੈ, ਸੁਭਾਵਕ ਹੈ। ਪਖੰਡ ਹਜ਼ਾਰਾਂ ਸਾਲ ਪਹਿਲੇ ਮਜ਼ਬੂਤ ਸੀ, ਕਠੋਰ ਸੀ; ਉਹ ਅੱਜ ਵੀ ਮਜ਼ਬੂਤ ਹੈ, ਕਠੋਰ ਹੈ। ਸੰਘਰਸ਼ ਲਈ ਵਕਤੀ ਔਰ ਉਪਰੋਂ ਕਠੋਰਤਾ ਦਾ ਜਾਮਾ ਪਹਿਨ ਕੇ ਹੀ ਪਖੰਡ ਨੂੰ ਹਟਾਇਆ ਜਾ ਸਕੇਗਾ। ਐਸਾ ਸਿਰਫ਼ ਕੋਮਲਤਾ ਦੀ ਰਕਸ਼ਾ ਕਰਨਾ ਹੈ, ਜਿਵੇਂ ਪ੍ਰਕਿਰਤੀ ਨੇ ਫੁੱਲਾਂ ਨੂੰ ਕੰਡਿਆਂ ਨਾਲ ਰੱਖਿਆ ਹੈ। ਕੰਡਾ ਆਪ ਅੱਗੇ ਹੋ ਕੇ ਕਿਸੇ ਨੂੰ ਨਹੀਂ ਚੁਭਦਾ, ਨਾ ਹੀ ਜ਼ਖ਼ਮੀ ਕਰਦਾ ਹੈ, ਉਹ ਤਾਂ ਉਸ ਦੇ ਹੱਥਾਂ ਨੂੰ ਚੁਭਦਾ ਹੈ, ਜ਼ਖ਼ਮੀ ਕਰਦਾ ਹੈ, ਜਿਹੜਾ ਫੁੱਲਾਂ ਨੂੰ ਤੋੜਦਾ ਹੈ। ਪ੍ਰਕਿਰਤੀ ਨੇ ਇਕੋ ਬੂਟੇ ਵਿਚ ਕੰਡੇ ਤੇ ਫੁੱਲ ਨੂੰ ਰੱਖਿਆ ਹੈ। ਪ੍ਰਕਿਰਤੀ ਦੇ ਇਸ ਨਿਯਮ ਤੋਂ ਧਾਰਮਿਕ ਰਸਿਕ ਪੁਰਸ਼ਾਂ ਨੂੰ ਪ੍ਰੇਰਨਾ ਲੈ ਕੇ ਸੁਆਰਥੀ, ਪਖੰਡੀ, ਧਰਮਹੀਣ ਤੇ ਰਾਜਨੀਤਕ ਪੁਰਸ਼ਾਂ ਨੂੰ ਗੁਰਦਵਾਰਿਆਂ ਵਿਚੋਂ ਕੱਢਣਾ ਹੋਵੇਗਾ।

ਅਕਸਰ ਕ੍ਰਾਂਤੀਆਂ ਮੰਜ਼ਲੇ ਮਕਸੂਦ ਤਕ ਨਹੀਂ ਪਹੁੰਚਦੀਆਂ। ਉਨ੍ਹਾਂ ਦਾ ਮੂਲ ਕਾਰਨ ਇਹ ਹੈ ਕਿ ਨਿਰਮਲ ਹੱਥਾਂ 'ਚੋਂ ਨਿਕਲੀਆਂ ਕ੍ਰਾਂਤੀਆਂ ਗ਼ਲਤ ਤੇ ਅਪਵਿੱਤਰ ਹੱਥਾਂ ਵਿਚ ਆ ਜਾਂਦੀਆਂ ਹਨ ਅਤੇ ਦਿਸ਼ਾਹੀਣ ਹੋ ਜਾਂਦੀਆਂ ਹਨ। ਇਸ ਦੀ ਪੂਰੀ ਸਾਵਧਾਨੀ ਰਸਿਕ ਪੁਰਸ਼ਾਂ ਨੂੰ ਰੱਖਣੀ ਪਵੇਗੀ। ਸੰਗਠਤ ਪਖੰਡ ਨੂੰ ਇਕ ਪਾਸੇ ਕਰਨ ਲਈ ਰਸਿਕ ਪੁਰਸ਼ਾਂ ਨੂੰ ਸੰਗਠਤ ਹੋਣਾ ਪਵੇਗਾ। ਰੋਗ ਦਾ ਸਮੇਂ ਸਿਰ ਇਲਾਜ ਨਾ ਕੀਤਾ ਜਾਏ ਤਾਂ ਉਹ ਲਾ-ਇਲਾਜ ਹੋ ਜਾਂਦਾ ਹੈ। ਇਸ ਵਾਸਤੇ ਅਜੇ ਵੀ ਡੁੱਲ੍ਹੇ ਬੇਰਾਂ ਦਾ ਕੁਛ ਵੀ ਨਹੀਂ ਵਿਗੜਿਆ। ਮੈਂ ਲੇਖਣੀ ਰਾਹੀਂ ਤੇ ਬੋਲਾਂ ਰਾਹੀਂ ਪਹਿਲ ਕਰ ਦਿੱਤੀ ਹੈ, ਤੇ ਹੁਣ ਹੱਥਾਂ ਪੈਰਾਂ ਤੇ ਆਰਥਕ ਸ਼ਕਤੀ ਨੂੰ ਅੱਗੇ ਕਰ ਕੇ ਗੁਰਦਵਾਰਿਆਂ ਨੂੰ ਆਪਣੇ ਹੱਥਾਂ ਵਿਚ ਲੈਣਾ ਚਾਹੀਦਾ ਹੈ ਤਾਂਕਿ ਇਨ੍ਹਾਂ ਸੋਮਿਆਂ ਤੋਂ ਲੋਕਾਈ ਨੂੰ ਨਿਰਮਲ ਨਾਮਧਾਰਾ ਪ੍ਰਾਪਤ ਹੋ ਸਕੇ। ਗੁਰਦਵਾਰੇ ਤਾਂ ਉਹ ਟਕਸਾਲਾਂ ਹਨ, ਜਿਥੇ ਮਨੁੱਖੀ ਜੀਵਨ ਨੂੰ ਘੜਿਆ ਜਾਂਦਾ ਹੈ। ਭਗਤੀ, ਪ੍ਰੇਮ ਰਸ ਤੇ ਗਿਆਨ ਪ੍ਰਕਾਸ਼ ਦੀਆਂ ਮੂਰਤੀਆਂ ਘੜਨ ਦੀ ਟਕਸਾਲ ਹੈ ਗੁਰਦਵਾਰਾ। ਦਰਿਆ ਵਿਚ ਚੁੱਭੀ ਮਾਰ ਕੇ ਜੈਸੇ ਵਿਅਕਤੀ ਤਰੋ-ਤਾਜ਼ਾ ਹੋ ਕੇ ਨਿਕਲਦਾ ਹੈ, ਅਰਦਾਸ ਹੈ ਕਿ ਇਵੇਂ ਹੀ ਗੁਰਦਵਾਰਿਆਂ 'ਚੋਂ ਨਿਕਲਦੇ ਹੋਏ ਮਨੁੱਖ, ਵਿਸਮਾਦੀ ਰਸ ਪ੍ਰਾਪਤ ਕਰ ਕੇ ਨਿਕਲਣ ਤੇ ਬਾਕੀਆਂ ਲਈ ਗੁਰਦਵਾਰੇ ਆਉਣ ਲਈ ਸੇਤੂ ਬਣਨ। ਧੰਨ ਗੁਰੂ ਨਾਨਕ ਨੇ ਜਿਥੇ ਜਿਥੇ

ਆਪਣੇ ਮੁਬਾਰਕ ਚਰਨ ਪਾਏ, ਉਹ ਥਾਵਾਂ ਪੂਜਨੀਕ ਹੋਈਆਂ :

**ਜਿਥੇ ਬਾਬਾ ਪੈਰੁ ਧਰਿ ਪੂਜਾ ਆਸਣੁ ਥਾਪਣਿ ਸੋਆ।੨੭।੧।**

*(ਭਾਈ ਗੁਰਦਾਸ ਜੀ)*

ਸਮੱਸਤ ਭਾਰਤ, ਅਫ਼ਗਾਨਿਸਤਾਨ, ਰੂਸ, ਅਰਬ, ਈਰਾਨ, ਲੰਕਾ, ਸਿਆਮ, ਚੀਨ, ਤਿੱਬਤ, ਨੇਪਾਲ ਤੇ ਬਰਮਾ ਵਿਚ ਗੁਰੂ ਨਾਨਕ ਦੇਵ ਜੀ ਨੇ ਧਰਮ ਦੇ ਜੋ ਬੀਜ ਬੋਏ ਸਨ, ਹੁਣ ਸੰਗਠਤ ਹੋ ਕੇ ਦੇਸ਼ ਤੇ ਵਿਦੇਸ਼ਾਂ ਵਿਚ ਪੱਸਰੇ ਇਨ੍ਹਾਂ ਬੀਜਾਂ ਨੂੰ ਗੁਲਿਸਤਾਨ ਬਣਾਉਣਾ ਹੈ। ਕਮ-ਅਜ਼-ਕਮ ਹਰ ਸਿਖ ਦਾ ਫ਼ਰਜ਼ ਬਣਦਾ ਹੈ ਕਿ ਜਿਥੇ ਮੇਰੇ ਪਾਤਸ਼ਾਹ ਨੇ ਇਹ ਬੀਜ ਬੋਏ ਹਨ, ਉਨ੍ਹਾਂ ਨੂੰ ਪ੍ਰਫੁੱਲਤ ਕਰਨਾ ਹੈ। ਕਠੋਰਤਾ ਨੂੰ ਸਹਿਨਸ਼ੀਲਤਾ ਨਾਲ ਤੋੜਨਾ ਹੈ, ਵਿਤਕਰਿਆਂ ਨੂੰ ਸਮ-ਦ੍ਰਿਸ਼ਟੀ ਨਾਲ ਮਿਟਾਣਾ ਹੈ। ਵੈਰ-ਵਿਰੋਧ ਤੇ ਘਿਰਣਾ ਨੂੰ ਪ੍ਰੇਮ ਦੀ ਬਰਖਾ ਨਾਲ ਧੋਣਾ ਹੈ। ਅਗਿਆਨ, ਸੁਆਰਥ ਤੇ ਲੋਭ ਨੂੰ ਗੁਰਬਾਣੀ ਵਿਚਾਰ ਨਾਲ ਸ਼ੁੱਧ ਕਰਨਾ ਹੈ, ਇਸ ਤਰ੍ਹਾਂ ਗੁਰਦਵਾਰਿਆਂ ਦੇ ਅਮਰ ਸਿਧਾਂਤ ਅਸੀਂ ਜਗਤ ਦੀ ਝੋਲੀ ਵਿਚ ਪਾ ਸਕਾਂਗੇ।

## ਬਿਨੈ

ਇਸ ਪੁਸਤਕ ਨੂੰ ਮੈਂ ਜੀਵਨ ਭਰ ਦੇ ਨਿੱਜੀ ਅਨੁਭਵ ਨੂੰ ਆਧਾਰ ਬਣਾ ਕੇ ਲਿਖਿਆ ਹੈ, ਕਿਸੇ ਨਾਲ ਨਿੱਜੀ ਰੰਜਸ਼ ਜਾਂ ਦੁਸ਼ਮਨੀ ਕਰਕੇ ਨਹੀਂ। ਹੋ ਸਕਦਾ ਹੈ ਮੇਰੇ ਪ੍ਰਚਾਰਕ ਜੀਵਨ ਦਾ 40 ਸਾਲ ਦਾ ਅਨੁਭਵ ਕਿਸੇ ਦੇ ਵਿਚਾਰਾਂ ਨਾਲ ਮੇਲ ਨਾ ਖਾਵੇ, ਪਰ ਗੁਰਮਤਿ ਸੁਧਾਰ ਨਾਲ ਜ਼ਰੂਰ ਮੇਲ ਖਾਂਦਾ ਹੈ। ਇਹ ਦਿਨ ਦੇ ਚਾਨਣ ਦੀ ਤਰ੍ਹਾਂ ਸੱਚ ਹੈ ਕਿ 99 ਫ਼ੀ ਸਦੀ ਪ੍ਰਬੰਧਕੀ ਢਾਂਚਾ ਰਾਜਨੀਤਕ, ਸੁਆਰਥੀ ਤੇ ਅਹੰਕਾਰੀ ਹੈ; 90 ਫ਼ੀ ਸਦੀ ਪ੍ਰਚਾਰਕੀ ਢਾਂਚਾ ਗ਼ੁਲਾਮ, ਅਣਖਹੀਣ, ਸੁਆਰਥੀ ਤੇ ਦਿਸ਼ਾਹੀਣ ਹੈ। ਗੁਰਮਤਿ, ਗੁਰਬਾਣੀ ਨਾਮ ਰਸ ਦਾ ਕੋਈ ਅਨੁਭਵ ਨਹੀਂ ਹੈ ਤੇ ਅਨੁਭਵ ਪ੍ਰਾਪਤ ਹੋ ਸਕੇ, ਇਸ ਦੀ ਕੋਈ ਤੜਪ ਵੀ ਨਹੀਂ ਹੈ। ਸੰਗਤਾਂ ਗੁਰਮਤਿ ਦੀ ਸੁਧ ਨਾ ਮਿਲਣ ਕਰਕੇ ਕੁਛ ਗੁਰਦਵਾਰਿਆਂ ਤੋਂ ਟੁੱਟ ਗਈਆਂ ਹਨ, ਕੁਛ ਡਿੰਭ, ਪਖੰਡ ਦੇ ਅੱਗੇ ਬਣਾਉਟੀ ਗੁਰੂਆਂ ਦੀ ਝੋਲੀ ਜਾ ਪਈਆਂ ਹਨ। ਕੁਛ ਪੂਰਬਲੇ ਸੰਸਕਾਰਾਂ ਕਰਕੇ ਗੁਰਦਵਾਰਿਆਂ ਨਾਲ ਜੁੜੀਆਂ ਹੋਈਆਂ ਤਾਂ ਹਨ, ਪਰ ਗੁਰਮਤਿ ਦੇ ਡੂੰਘੇ ਅਨੁਭਵੀ ਰਸ ਤੋਂ ਬੇਖ਼ਬਰ ਹਨ। ਹੁਣ ਤਾਂ ਅਨੁਭਵੀ, ਰਸਿਕ, ਉਤਸ਼ਾਹੀ ਤੇ ਆਰਥਕ ਤੌਰ 'ਤੇ ਸੰਪੰਨ ਮਹਾਪੁਰਸ਼ ਸੰਗਠਤ ਹੋ ਕੇ, ਵਾਗਡੋਰ ਆਪਣੇ ਹੱਥਾਂ ਵਿਚ ਲੈ ਲੈਣ, ਇਹ ਅਰਦਾਸ ਹੈ।

ਸੈਂਕੜੇ ਸਾਲਾਂ ਦੀ ਭਟਕਣ ਤੇ ਖ਼ੂਨੀ ਸੰਘਰਸ਼ ਤੋਂ ਬਾਅਦ ਈਸਾਈਆਂ ਨੇ ਜੋ ਧਰਮ ਪ੍ਰਚਾਰ ਦਾ ਸੁਧਾਰਕ ਢਾਂਚਾ ਬਣਾਇਆ ਹੈ, ਉਸ ਦੀ ਸੇਧ ਲੈ ਲੈਣੀ ਚਾਹੀਦੀ ਹੈ। ਰੋਮ ਦੇ ਪੋਪ ਦੀ ਜੋ ਧਾਰਮਿਕ ਛਾਪ ਈਸਾਈਆਂ ਦੇ ਮਨ 'ਤੇ ਹੈ ਤੇ ਗ਼ੈਰ-ਈਸਾਈ ਵੀ ਜਿਸ ਨੂੰ ਅਹਿਮੀਅਤ ਦਿੰਦੇ ਹਨ, ਉਵੇਂ ਹੀ ਗੁਰਮਤਿ ਗੁਰਬਾਣੀ ਪ੍ਰਚਾਰ ਸੰਬੰਧੀ ਨਿਜ਼ਾਮ ਬਣਨਾ ਚਾਹੀਦਾ ਹੈ। ਹਰ ਛੋਟੇ ਵੱਡੇ ਸ਼ਹਿਰ ਵਿਚ ਰਸਿਕ ਤੇ ਅਨੁਭਵੀ ਪੁਰਸ਼ ਸੰਗਠਤ ਹੋਵਣ ਔਰ ਐਸੇ ਪੁਰਸ਼ ਹਰ ਸ਼ਹਿਰ ਵਿਚ ਇੱਕਾ ਦੁੱਕਾ ਮੌਜੂਦ ਹੁੰਦੇ ਹੀ ਹਨ। ਆਪਣਾ ਫ਼ਰਜ਼ ਜਾਣਦਿਆਂ ਹੋਇਆਂ, ਲਿਖ ਕੇ ਤੇ ਬੋਲ ਕੇ ਮੈਂ ਇਹ ਸੇਵਾ ਕਰ ਦਿੱਤੀ ਹੈ, ਬਾਕੀ ਸਾਰਾ ਤਾਮੀਰੀ ਕੰਮ ਉਹ ਆਪਣੇ ਹੱਥ ਸੰਭਾਲ ਲੈਣ, ਜਿਨ੍ਹਾਂ ਦੇ ਹੱਥਾਂ ਵਿਚ ਗੁਰੂ ਦਾ ਦਾਮਨ ਹੈ। ਸਤਿਗੁਰੂ ਜੀ ਸਹਾਈ ਹੋਵਣ, ਮੇਰੀ ਅਰਦਾਸ ਹੈ।

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫ਼ਤਹਿ॥